ਅਮਰਦੀਪ

# ਪੰਜਾਬੀ ਪਾਠ ਮਾਲਾ

3



ਅਮਰਦੀਪ

# ਪੰਜਾਬੀ ਪਾਠ ਮਾਲਾ

## ਭਾਗ ਤੀਜਾ

ਲੇਖਕ
ਡਾ: ਗੁਰਦਿਆਲ ਸਿੰਘ 'ਫੁੱਲ'
ਐਮ. ਏ. ਪੀ.-ਐਚ. ਡੀ.



ਅਮਰਦੀਪ ਪ੍ਰਕਾਸ਼ਨ
ਪੁਰਾਣੀ ਰੇਲਵੇ ਰੋਡ, ਜਲੰਧਰ-8.

## ਸਾਡਾ ਲਿਖਾਰੀ

ਜਨਮ : 25.10.1910

ਜਨਮ ਸਥਾਨ : ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ ।

ਵਿਦਿਆ : ਮੈਟ੍ਰਿਕ (ਮੈਡੀਕਲ), ਐਫ.ਐਸ.ਸੀ. (ਨਾਨ ਮੈਡੀਕਲ), ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ), ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ ।

ਵਿਜੇਤਾ : ਛੇ ਪੁਰਸਕਾਰ ਭਾਸ਼ਾ ਵਿਭਾਗ ਦੇ ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼ ।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ।
ਇੱਕ ਪੁਰਸਕਾਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ, ਨਵੀਂ ਦਿੱਲੀ ।
ਇੱਕ ਧਾਰੀਵਾਲ ਪੁਰਸਕਾਰ ।

ਰਚਨਾਵਾਂ : ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30 ।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ । ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ । ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ । ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ । ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ । ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਪ੍ਰਕਾਸ਼ਕ :
ਕੁਲਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਪਹਿਲੀ ਵਾਰ : 1984
ਵਾਰ : 1998

ਛਾਪਕ :
[illegible] ਸਟੇਸ਼ਨਰੀ ਮਾਰਟ
ਸ੍ਰੀ ਵੈਂਨਕਟੇਸ਼ਵਰ ਪ੍ਰਿੰਟਰਜ਼ ਜਲੰਧਰ ।

ਫੋਟੋਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ, ਚੌਕ ਅੱਡਾ ਟਾਂਡਾ,
ਜਲੰਧਰ-8

# ਤਤਕਰਾ

ਪਾਠ ਪਹਿਲਾਂ

# ਨਵੀਂ ਬਹਾਰ



ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।
ਰੁੱਤਾਂ ਫਿਰੀਆਂ,
ਨੱਚੀਆਂ ਚਿੜੀਆਂ ।
ਫੁੱਲਾਂ ਨੇ ਹੁਣ,
ਚੁੱਕੀਆਂ ਸਿਰੀਆਂ ।
ਭੌਰਿਆਂ ਲਾਈ ਗੁੰਜਾਰ ।
ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।
ਗੇਂਦਾ ਖਿੜਿਆ,
ਗੁਲਾਬ ਖਿੜਿਆ ।
ਕਲੀਆਂ ਦਾ ਹਰ,
ਗੁੱਛਾ ਖਿੜਿਆ ।
ਆਇਆ ਨਵਾਂ ਨਿਖ਼ਾਰ ।
ਆਈ ਨਵੀਂ ਬਹਾਰ ਬੇਲੀਓ
ਆਈ ਨਵੀਂ ਬਹਾਰ ।



ਨਰਗਸ ਨੇ ਅੱਜ,
ਧੌਣ ਅਕੜਾਈ ।
ਨਵੇਂ ਘਾਹ ਨੇ,
ਲਈ ਅੰਗੜਾਈ ।
ਚੜ੍ਹਿਆ ਰੂਪ ਅਪਾਰ ।
ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।



ਡੇਲੀਏ ਐਸਾ,
ਰੰਗ ਖਿਲਾਇਆ ।
ਗੁਲਾਚੀਨ ਨੇ,
ਸਭ ਮਹਿਕਾਇਆ,
ਬਾਗ਼ ਅਤੇ ਬਜ਼ਾਰ ।
ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।

ਫੁੱਲਾਂ ਸਾਰੇ,
ਮਹਿਕ ਖਿਲਾਰੀ ।
ਮਹਿਕ ਲੱਗਦੀ,
ਪਿਆਰੀ ਪਿਆਰੀ ।
ਚੜ੍ਹਦਾ ਜਾਏ ਖ਼ੁਮਾਰ ।
ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।

ਬਹਾਰ ਏਸ ਵਿੱਚ,
ਹੱਸੀਏ ਗਾਈਏ ।
ਫੁੱਲਾਂ ਵਿੱਚ ਰਲ,
ਫੁੱਲ ਬਣ ਜਾਈਏ ।
ਦੇਈਏ ਮਹਿਕ ਖਿਲਾਰ ।

ਆਈ ਨਵੀਂ ਬਹਾਰ ਬੇਲੀਓ !
ਆਈ ਨਵੀਂ ਬਹਾਰ ।

## ਅਭਿਆਸ

1. ਲਿਖੋ—ਫੁੱਲਾਂ ਵਿੱਚ ਰਲ. ਫੁੱਲ ਬਣ ਜਾਈਏ
ਦੇਈਏ ਮਹਿਕ ਖਿਲਾਰ ।

2. ਦੱਸੋ—(1) ਨਰਗਸ ਨੇ ਕੀ ਕੀਤਾ ?

(2) ਚਿੜੀਆਂ ਨੇ ਕੀ ਕੀਤਾ ?

(3) ਭੌਰਿਆਂ ਨੇ ਕੀ ਕੀਤਾ ?

(4) ਏਸ ਬਹਾਰ ਵਿੱਚ ਕੀ ਕਰਨਾ ਚਾਹੀਦਾ ਹੈ ?

3. ਖ਼ਾਲੀ ਥਾਂ ਭਰੋ—(1) ਬਹਾਰ ........... ਵਿੱਚ ............ ਗਾਈਏ ।

(2) ਨਵੇਂ ਘਾਹ ............ ਲਈ ............ ।

(3) ਫੁੱਲਾਂ ............. ਹੁਣ ਚੁਕੀਆਂ .................. ।

4. ਵਾਕ ਬਣਾਓ—ਨਰਗਸ. ਡੇਲੀਆ. ਸਿਰੀਆਂ. ਚਿੜੀਆਂ ।

5. ਕਰੋ—(1) ਕਿਸੇ ਬਾਗ਼ ਦੀ ਸੈਰ ਕਰੋ ਅਤੇ ਦੱਸੋ ਉੱਥੇ ਕਿਹੜੇ ਕਿਹੜੇ ਫੁੱਲ ਖਿੜੇ ਹੋਏ ਸਨ ?

(2) ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



## ਪਾਠ ਦੂਜਾ

# ਮੈਂ ਬਿਜਲੀ ਦਾ ਲਾਟੂ



ਬਾਲਕੋ ! ਕੀ ਤੁਸੀਂ ਮੈਨੂੰ ਜਾਣਦੇ ਹੋ ? ਮੈਨੂੰ ਭਰੋਸਾ ਹੈ ਤੁਸੀਂ ਮੈਨੂੰ ਜ਼ਰੂਰ ਜਾਣਦੇ ਹੋ । ਮੇਰੇ ਕਈ ਭਰਾ ਜ਼ਰੂਰ ਤੁਹਾਡੇ ਘਰ ਵਿੱਚ ਤੁਹਾਡੀ ਸੇਵਾ ਕਰ ਰਹੇ ਹੋਣਗੇ । ਮੇਰੇ ਕਈ ਨਾਂ ਹਨ । ਮੈਨੂੰ ਬੱਲਬ ਵੀ ਕਿਹਾ ਜਾਂਦਾ ਹੈ । ਬਿਜਲੀ ਦਾ ਆਂਡਾ ਵੀ ਕਿਹਾ ਜਾਂਦਾ ਹੈ । ਬਿਜਲੀ ਦਾ ਲਾਟੂ ਵੀ ਕਿਹਾ ਜਾਂਦਾ ਹੈ । ਮੇਰੇ ਕਈ ਰੂਪ ਹਨ । ਮੇਰੇ ਕਈ ਰੰਗ ਹਨ । ਮੇਰੇ ਕਈ ਆਕਾਰ ਹਨ ।

ਮੈਂ ਬਰੀਕ ਪਤਲੇ ਸ਼ੀਸ਼ੇ ਦਾ ਬਣਿਆ ਹੋਇਆ ਹਾਂ । ਮੇਰਾ ਮੂੰਹ ਬੰਦ ਹੁੰਦਾ ਹੈ । ਮੂੰਹ ਦੇ ਅੱਗੇ ਪੱਕਾ ਡਾਟ ਹੁੰਦਾ ਹੈ । ਡਾਟ ਰਾਹੀਂ ਦੋ ਤਾਰਾਂ ਅੰਦਰ ਆਉਂਦੀਆਂ ਹਨ । ਮੇਰੇ ਅੰਦਰ ਤਾਰਾਂ ਦੇ ਸਿਰਿਆਂ ਨੂੰ ਬਰੀਕ ਟੰਗਸਟਨ ਦੀ ਤਾਰ ਨਾਲ ਜੋੜਿਆ ਹੋਇਆ ਹੁੰਦਾ ਹੈ । ਇਸ ਤਾਰ ਨੂੰ ਵੱਲ ਪਾਏ ਹੁੰਦੇ ਹਨ । ਡਾਟ ਦੇ ਬਾਹਰ ਅੰਦਰ ਜਾ ਰਹੀਆਂ ਤਾਰਾਂ ਦੇ ਸਿਰੇ ਚੌੜੇ ਕੀਤੇ ਹੋਏ ਹੁੰਦੇ ਹਨ । ਮੇਰੇ ਅੰਦਰੋਂ ਹਵਾ ਕੱਢੀ

ਹੋਈ ਹੁੰਦੀ ਹੈ ਅਤੇ ਮੂੰਹ ਦੇ ਉੱਤੇ ਕੱਸਵੇਂ ਡਾਟ ਕਰਨ ਹੋਰ ਹਵਾ ਅੰਦਰ ਨਹੀਂ ਜਾ ਸਕਦੀ । ਜੇ ਮੇਰੇ ਅੰਦਰ ਹਵਾ ਚਲੀ ਜਾਏ, ਤਾਂ ਮੈਂ ਚਾਨਣ ਨਹੀਂ ਕਰ ਸਕਦਾ ।

ਜਦ ਮੈਨੂੰ ਹੋਲਡਰ ਵਿੱਚ ਲਾਇਆ ਜਾਂਦਾ ਹੈ, ਤਾਂ ਮੇਰੇ ਅੰਦਰ ਦੀਆਂ ਤਾਰਾਂ ਡਾਟ ਦੇ ਸਿਰਿਆਂ ਰਾਹੀਂ ਬਿਜਲੀ ਘਰ ਤੋਂ ਆ ਰਹੀਆਂ ਬਿਜਲੀ ਦੀਆਂ ਤਾਰਾਂ ਨਾਲ ਜੁੜ ਜਾਂਦੀਆਂ ਹਨ । ਇਨ੍ਹਾਂ ਦੋ ਤਾਰਾਂ ਵਿੱਚੋਂ ਇੱਕ ਤਾਰ ਰਾਹੀਂ ਇੱਕ ਭਾਤ ਦੀ ਬਿਜਲੀ ਦੀ ਰੌ ਆਉਂਦੀ ਹੈ ਅਤੇ ਦੂਜੀ ਤਾਰ ਰਾਹੀਂ ਦੂਜੇ ਭਾਂਤ ਦੀ ਬਿਜਲੀ ਦੀ ਰੌ ਆਉਂਦੀ ਹੈ ।

ਜਦ ਤੁਸੀਂ ਸਵਿੱਚ ਹੇਠਾਂ ਨੂੰ ਕਰਦੇ ਹੋ, ਤਾਂ ਬਿਜਲੀ ਘਰ ਦੀ ਬਿਜਲੀ, ਤਾਰਾਂ ਰਾਹੀਂ ਮੇਰੇ ਅੰਦਰ ਦੀਆਂ ਤਾਰਾਂ ਵਿੱਚ ਚਲੀ ਜਾਂਦੀ ਹੈ । ਬਿਜਲੀ ਦੀਆਂ ਤਾਰਾਂ ਵਿੱਚ ਵੱਖ-ਵੱਖ ਭਾਂਤ ਦੀ ਬਿਜਲੀ ਹੋਣ ਕਾਰਨ ਇਹ ਬਿਜਲੀ ਆਪਸ ਵਿੱਚ ਮਿਲਣਾ ਚਾਹੁੰਦੀ ਹੈ, ਪਰ ਮੇਰੇ ਅੰਦਰ ਤਾਰਾਂ ਦੇ ਦੋਹਾਂ ਸਿਰਿਆਂ ਵਿੱਚਕਾਰ ਟੰਗਸਟਨ ਦੀ ਤਾਰ ਜੁੜੀ ਹੋਈ ਹੁੰਦੀ ਹੈ । ਇੱਕ ਬਿਜਲੀ ਦੂਜੀ ਬਿਜਲੀ ਨੂੰ ਮਿਲਣ ਲਈ ਟੰਗਸਟਨ ਦੀ ਤਾਰ ਦੇ ਵਿੱਚੋਂ ਦੀ ਲੰਘਣ ਲੱਗਦੀ ਹੈ । ਬਿਜਲੀ ਨਾਲ ਇਹ ਤਾਰ ਜੱਗ ਉੱਠਦੀ ਹੈ, ਜਿਸ ਨਾਲ ਚਿੱਟਾ ਚਾਨਣ ਹੋ ਜਾਂਦਾ ਹੈ । ਜਦ ਤੁਸੀਂ ਸਵਿੱਚ ਉੱਪਰ ਨੂੰ ਕਰਦੇ ਹੋ, ਤਾਂ ਮੇਰੇ ਅੰਦਰ ਦੀਆਂ ਤਾਰਾਂ ਦਾ ਸਬੰਧ ਬਿਜਲੀ ਘਰ ਦੀਆਂ ਤਾਰਾਂ ਰਾਹੀਂ ਆ ਰਹੀ ਬਿਜਲੀ ਨਾਲੋਂ ਟੁੱਟ ਜਾਂਦਾ ਹੈ । ਮੈਂ ਬੁਝ ਜਾਂਦਾ ਹਾਂ, ਕਿਉਂਕਿ ਟੰਗਸਟਨ ਦੀ ਤਾਰ ਦੇ ਵਿੱਚੋਂ ਦੀ ਬਿਜਲੀ ਲੰਘਣੋਂ ਹੱਟ ਜਾਂਦੀ ਹੈ ।

ਸੋ ਮੇਰੇ ਅੰਦਰ ਦੀ ਟੰਗਸਟਨ ਦੀ ਤਾਰ ਚਾਨਣ ਤਾਂ ਹੀ ਕਰ ਸਕਦੀ ਹੈ ਜੇ ਮੇਰੇ ਅੰਦਰ ਦੀਆਂ ਤਾਰਾਂ ਬਿਜਲੀ ਘਰ ਦੀਆਂ ਤਾਰਾਂ ਰਾਹੀਂ ਆ ਰਹੀ ਬਿਜਲੀ ਨਾਲ ਜੁੜੀਆਂ ਰਹਿਣ ।

ਬਾਲਕੋ ! ਕੀ ਤੁਸੀਂ ਮੇਰੀ ਇਸ ਰਾਮ ਕਹਾਣੀ ਤੋਂ ਕੋਈ ਸਿੱਖਿਆ ਲੈ ਸਕਦੇ ਹੋ ? ਜ਼ਰੂਰ ਲੈ ਸਕਦੇ ਹੋ । ਮੈਂ ਚਾਨਣ ਤਾਂ ਹੀ ਕਰ ਸਕਦਾ ਹਾਂ ਜੇ ਮੇਰੇ ਅੰਦਰ ਦੀਆਂ ਤਾਰਾਂ ਬਿਜਲੀ ਘਰ ਦੀਆਂ ਤਾਰਾਂ ਰਾਹੀਂ ਆ ਰਹੀ ਬਿਜਲੀ ਨਾਲ ਜੁੜੀਆਂ ਰਹਿਣ । ਇਉਂ ਹੀ ਤੁਹਾਡੇ ਅੰਦਰ

ਗਿਆਨ ਦਾ ਚਾਨਣ ਤਾਂ ਹੀ ਹੋਵੇਗਾ, ਜੇ ਤੁਸੀਂ ਹਰ ਵੇਲੇ ਆਪਣੇ ਅਧਿਆਪਕ ਦੀ ਸਿੱਖਿਆ ਨਾਲ ਜੁੜੇ ਰਹੋਗੇ। ਭਾਵ ਜੇ ਤੁਸੀਂ ਆਪਣੇ ਅਧਿਆਪਕ ਦੀ ਸਿੱਖਿਆ ਨੂੰ ਯਾਦ ਰੱਖੋਗੇ ਅਤੇ ਉਸ ਉੱਤੇ ਅਮਲ ਕਰੋਗੇ। ਤੁਹਾਡੇ ਅੰਦਰ ਚਾਨਣ ਅਧਿਆਪਕ ਦੀ ਸਿੱਖਿਆ ਨੇ ਹੀ ਕਰਨਾ ਹੈ, ਜਿਵੇਂ ਮੇਰੇ ਅੰਦਰ ਚਾਨਣ ਬਿਜਲੀ ਘਰ ਦੀ ਬਿਜਲੀ ਆਪਣੀਆਂ ਤਾਰਾਂ ਰਾਹੀਂ ਕਰਦੀ ਹੈ। ਸੋ ਜੇ ਗਿਆਨਵਾਨ ਤੇ ਚੰਗੇ ਬਾਲਕ ਬਣਨਾ ਚਾਹੁੰਦੇ ਹੋ, ਤਾਂ ਅਧਿਆਪਕ ਦੀ ਸਿੱਖਿਆ ਨੂੰ ਸਦਾ ਆਪਣੇ ਜੀਵਨ ਵਿੱਚ ਵਰਤੋ।

## ਅਭਿਆਸ

1. ਲਿਖੋ—ਤੁਹਾਡੇ ਅੰਦਰ ਚਾਨਣ ਅਧਿਆਪਕ ਦੀ ਸਿੱਖਿਆ ਨੇ ਹੀ ਕਰਨਾ ਹੈ, ਜਿਵੇਂ ਮੇਰੇ ਅੰਦਰ ਚਾਨਣ, ਬਿਜਲੀ ਘਰ ਦੀ ਬਿਜਲੀ ਆਪਣੀਆਂ ਤਾਰਾਂ ਰਾਹੀਂ ਕਰਦੀ ਹੈ।
2. ਦੱਸੋ—(1) ਬਿਜਲੀ ਦੇ ਲਾਟੂ ਦੇ ਕਿਹੜੇ ਕਿਹੜੇ ਨਾਂ ਪ੍ਰਚਲਤ ਹਨ ?
   (2) ਲਾਟੂ ਵਿੱਚ ਕੀ ਹੁੰਦਾ ਹੈ ?
   (3) ਬਿਜਲੀ ਕਿੱਥੋਂ ਆਉਂਦੀ ਹੈ ?
   (4) ਬਿਜਲੀ ਕਾਹਦੇ ਰਾਹੀਂ ਆਉਂਦੀ ਹੈ ?
   (5) ਲਾਟੂ ਕਦ ਜਗਦਾ ਹੈ ?
   (6) ਗਿਆਨ ਦਾ ਚਾਨਣ ਬੱਚੇ ਅੰਦਰ ਕਿਵੇਂ ਹੁੰਦਾ ਹੈ ?
3. ਖ਼ਾਲੀ ਥਾਂ ਭਰੋ—(1) ਮੂੰਹ .......... ਅੱਗੇ ......... ਡਾਟ ਹੁੰਦਾ ਹੈ।
   (2) ਇਸ ਤਾਰ ............ ਵਲ .............. ਹੁੰਦੇ ਹਨ।
   (3) ਮੇਰੇ ਅੰਦਰੋਂ .............. ਕੱਢੀ ਹੋਈ ਹੁੰਦੀ ਹੈ।
   (4) ਮੈਨੂੰ ............. ਵੀ ਕਿਹਾ ਜਾਂਦਾ ਹੈ।
   (5) ਜੇ ਮੇਰੇ ਅੰਦਰ .......... ਚਲੀ ਜਾਵੇ, ਤਾਂ ਮੈਂ ......... ਨਹੀਂ ਕਰ ਸਕਦਾ।
   (6) ਮੇਰੇ ਕਈ ........... ਹਨ।



ਪਾਠ ਤੀਜਾ

# ਹਵਾਈ ਗੋਲੇ



ਲੈ ਲਓ ਹਵਾਈ ਗੋਲੇ ।
ਲੈ ਲਓ ਹਵਾਈ ਗੋਲੇ ।
ਵੱਡੇ ਵੱਡੇ ਹਵਾਈ ਗੋਲੇ ।
ਨੀਲੇ, ਪੀਲੇ, ਲਾਲ ਹਵਾਈ ਗੋਲੇ ।
ਮੈਂ ਬਹੁਤ ਵਧੀਆ ਗੋਲੇ ਲਿਆਇਆ ਹਾਂ ।
ਲੈ ਲਓ ਹਵਾਈ ਗੋਲੇ ।

ਵੇਖੋ, ਇੱਕ ਮੁੰਡਾ ਹਵਾਈ ਗੋਲੇ ਵੇਚ ਰਿਹਾ ਹੈ । ਗੋਲੇ ਉੱਪਰ ਨੂੰ ਜਾਣਾ ਚਾਹੁੰਦੇ ਹਨ, ਪਰ ਉਹ ਧਾਗੇ ਨਾਲ ਬੰਨ੍ਹੇ ਹੋਏ ਹਨ । ਇਸ ਲਈ

ਗੋਲੇ ਦੀ ਉੱਪਰ ਵੱਲ ਨੂੰ ਖਿੱਚ ਕਾਰਨ ਧਾਗੇ ਸੀਖਾਂ ਵਾਂਗ ਸਿੱਧੇ ਖੜੇ ਹਨ ਜਿਵੇਂ ਚਿੱਟੀਆਂ ਪਤਲੀਆਂ ਤਾਰਾਂ ਉੱਤੇ ਟੰਗੇ ਹੋਣ । ਲਾਲ, ਪੀਲੇ, ਨੀਲੇ, ਸੰਗਤਰੀ ਅਤੇ ਹੋਰ ਵੱਡੇ ਵੱਡੇ ਗੋਲੇ ਧੌਣਾਂ ਕੱਢ ਕੇ ਉੱਪਰ ਵੱਲ ਝਾਕਦੇ ਬੜੇ ਪਿਆਰ ਲੱਗਦੇ ਹਨ ।

ਹਵਾਈ ਗੋਲਿਆਂ ਦੀ ਅਵਾਜ਼ ਸੁਣ ਕੇ ਬੱਚੇ ਦੌੜੇ ਆ ਰਹੇ ਹਨ । ਲਓ ਅਮਰਦੀਪ, ਅਮਨਦੀਪ, ਚਰਨਦੀਪ ਅਤੇ ਕਿਰਨਦੀਪ ਚਾਰੇ ਪੁੱਜ ਗਏ ਹਨ ।

ਅਮਨਦੀਪ ਭਾਈ ਨੂੰ ਕਹਿੰਦਾ ਹੈ, 'ਮੈਨੂੰ ਇੱਕ ਰੁਪਏ ਦਾ ਭੁਕਾਨਾ ਦੇ ।' ਭੁਕਾਨਿਆਂ ਵਾਲਾ ਹਰੇ ਭੁਕਾਨੇ ਦੀ ਡੋਰ ਆਪਣੇ ਅੰਗੂਠੇ ਨਾਲੋਂ ਖੋਲ੍ਹ ਕੇ ਅਮਨਦੀਪ ਨੂੰ ਫੜਾਉਂਦਾ ਹੈ । ਅਮਨਦੀਪ ਭੁਕਾਨੇ ਦਾ ਧਾਗਾ ਫੜਦਾ ਹੈ । ਭੁਕਾਨਾ ਉੱਪਰ ਨੂੰ ਖਿੱਚ ਪਾਉਂਦਾ ਹੈ । ਉਹ ਧਾਗੇ ਨੂੰ ਚੰਗੀ ਤਰ੍ਹਾਂ ਘੁੱਟ ਕੇ ਫੜਨ ਲੱਗਦਾ ਹੈ ਤੇ ਉਸ ਦੇ ਹੱਥੋਂ ਧਾਗਾ ਛੁੱਟ ਜਾਂਦਾ ਹੈ । ਭੁਕਾਨਾ ਉੱਡ ਜਾਂਦਾ ਹੈ ਤੇ ਬਹੁਤ ਉੱਚਾ ਚਲਾ ਜਾਂਦਾ ਹੈ ।

'ਅਮਨਦੀਪ, ਤੂੰ ਆਪਣਾ ਭੁਕਾਨਾ ਚੰਗੀ ਤਰ੍ਹਾਂ ਫੜ ਕੇ ਰੱਖਣਾ ਸੀ, ਵੇਖਿਆ ਉੱਡ ਗਿਆ ਉਤਾਹਾਂ', ਕਿਰਨਦੀਪ ਨੇ ਕਿਹਾ ।

'ਕੀ ਹੁਣ ਇਹ ਹੇਠਾਂ ਨਹੀਂ ਆਵੇਗਾ ਕਿਰਨਦੀਪ ?' ਅਮਨਦੀਪ ਨੇ ਪੁੱਛਿਆ ।

'ਨਹੀਂ, ਹੁਣ ਇਹ ਥੱਲੇ ਉਦੋਂ ਹੀ ਆਵੇਗਾ, ਜਦ ਇਸ ਦੀ ਗੈਸ ਮੁੱਕ ਜਾਵੇਗੀ', ਕਿਰਨਦੀਪ ਨੇ ਕਿਹਾ ।

'ਗੈਸ ਕੀ ਹੁੰਦੀ ਹੈ ? ਉਹ ਇਸ ਵਿੱਚ ਕਿੱਥੋਂ ਆ ਗਈ ਹੈ ?' ਅਮਨਦੀਪ ਨੇ ਪੁੱਛਿਆ ।

ਭੁਕਾਨੇ ਵਾਲੇ ਨੇ ਕਿਹਾ, 'ਆਓ ਮੈਂ ਸਮਝਾਵਾਂ । ਲਓ ਸੁਣੋ ਸਾਰੇ ।'

'ਭੁਕਾਨੇ ਬਜ਼ਾਰੋਂ ਖ਼ਾਲੀ ਮਿਲ ਜਾਂਦੇ ਹਨ ।'

'ਕੀ ਭੁਕਾਨੇ ਬਜ਼ਾਰੋਂ ਖ਼ਾਲੀ ਮਿਲ ਜਾਂਦੇ ਹਨ ?' ਅਮਨਦੀਪ ਨੇ ਪੁੱਛਿਆ ।

'ਹਾਂ ਕਾਕਾ ! ਫੇਰ ਇਨ੍ਹਾਂ ਵਿੱਚ ਗੈਸ ਭਰੀ ਜਾਂਦੀ ਹੈ । ਗੈਸ ਭਰਨ

ਵਾਲਾ ਇੱਕ ਗੋਲ ਜਿਹਾ ਟੀਨ ਹੁੰਦਾ ਹੈ । ਉਸ ਵਿੱਚ ਗੈਸ ਹੁੰਦੀ ਹੈ । ਉਸ ਦਾ ਮੂੰਹ ਅੱਗਿਉਂ ਬੰਦ ਹੁੰਦਾ ਹੈ । ਮੂੰਹ ਦੇ ਅੱਗੇ ਇੱਕ ਪਤਲੇ ਮੂੰਹ ਵਾਲੀ ਟੂਟੀ ਹੁੰਦੀ ਹੈ, ਜਿਹੜੀ ਖੋਲ੍ਹੀ ਤੇ ਬੰਦ ਕੀਤੀ ਜਾ ਸਕਦੀ ਹੈ । ਭੁਕਾਨੇ ਦਾ ਮੂੰਹ ਟੂਟੀ ਤੇ ਚੜ੍ਹਾ ਕੇ ਟੂਟੀ ਖੋਲ੍ਹ ਦੇਈਦੀ ਹੈ । ਜਦ ਭੁਕਾਨਾ ਪੂਰਾ ਭਰ ਜਾਵੇ ਫੇਰ ਟੂਟੀ ਬੰਦ ਕਰ ਦੇਈਦੀ ਹੈ । ਭੁਕਾਨੇ ਦਾ ਮੂੰਹ ਹੱਥ ਨਾਲ ਘੁੱਟ ਕੇ ਝੱਟਪੱਟ ਲਾਹ ਕੇ ਉਸ ਉੱਤੇ ਧਾਗੇ ਦਾ ਇੱਕ ਸਿਰਾ ਘੁੱਟ ਕੇ ਬੰਨ੍ਹ ਦੇਈਦਾ ਹੈ ਤਾਂ ਜੋ ਵਿੱਚੋਂ ਗੈਸ ਨਾ ਨਿਕਲ ਜਾਵੇ ਅਤੇ ਧਾਗੇ ਦਾ ਦੂਜਾ ਸਿਰਾ ਘੁੱਟ ਕੇ ਫੜ ਲਈਦਾ ਹੈ ਤਾਂ ਜੋ ਭੁਕਾਨਾ ਉੱਡ ਨਾ ਜਾਵੇ ।'

'ਭੁਕਾਨਾ ਕਿਉਂ ਉੱਪਰ ਨੂੰ ਉੱਡ ਜਾਂਦਾ ਹੈ ?' ਕਿਰਨਦੀਪ ਨੇ ਪੁੱਛਿਆ ।

ਭੁਕਾਨੇ ਵਾਲੇ ਨੇ ਕਿਹਾ, 'ਭੁਕਾਨੇ ਦੀ ਗੈਸ ਆਮ ਹਵਾ ਨਾਲੋਂ ਹਲਕੀ ਹੁੰਦੀ ਹੈ, ਇਸ ਲਈ ਭੁਕਾਨਾ ਉੱਡ ਜਾਂਦਾ ਹੈ । ਇਸ ਲਈ ਛੋਟੇ ਬੱਚੇ ਪਤੰਗਾਂ ਦੀ ਥਾਂ ਅੱਜ-ਕੱਲ੍ਹ ਭੁਕਾਨੇ ਹੀ ਉੱਡਾਉਂਦੇ ਹਨ । ਹਵਾ ਵਿੱਚ ਉੱਡਣ ਕਰਕੇ ਮੈਂ ਭੁਕਾਨੇ ਨਹੀਂ, ਹਵਾਈ ਗੋਲੇ ਕਹਿੰਦਾ ਹਾਂ । ਲਓ, ਹੋਰ ਤਾਂ ਨਹੀਂ ਕਿਸੇ ਨੇ ਭੁਕਾਨਾ ਲੈਣਾ ?'

ਅਮਨਦੀਪ, ਅਮਰਦੀਪ, ਕਿਰਨਦੀਪ ਅਤੇ ਚਰਨਦੀਪ ਸਭ ਨੇ ਹਵਾਈ ਗੋਲੇ ਲੈ ਲਏ ।

ਅਮਨਦੀਪ ਨੇ ਇਸ ਵਾਰੀ ਲਾਲ ਭੁਕਾਨਾ ਲਿਆ । ਅਮਰਦੀਪ ਨੇ ਪੀਲਾ ਭੁਕਾਨਾ ਲਿਆ । ਕਿਰਨਦੀਪ ਨੇ ਸੁਰਾਹੀ ਵਰਗਾ ਨੀਲਾ ਭੁਕਾਨਾ ਲਿਆ ਅਤੇ ਚਰਨਦੀਪ ਨੇ ਜਾਮਨੀ ਭੁਕਾਨਾ ਲਿਆ ।

ਚਾਰੇ ਭੁਕਾਨੇ ਉੱਡਾਉਣ ਲੱਗ ਪਏ । ਚਾਰੇ ਭੁਕਾਨੇ ਉੱਡਦੇ ਬਹੁਤ ਪਿਆਰੇ ਲੱਗ ਰਹੇ ਸਨ ।

ਭੁਕਾਨੇ ਵਾਲਾ 'ਲੈ ਲਓ ਹਵਾਈ ਗੋਲੇ' ਕਹਿੰਦਾ ਹੋਇਆ ਅੱਗੇ ਚਲਾ ਗਿਆ ।

ਚਾਰੇ ਬੱਚੇ ਭੁਕਾਨੇ ਫੜੀ ਨਾਲ ਨਾਲ ਦੌੜੀ ਵੀ ਜਾਂਦੇ ਹਨ । ਕਿਰਨਦੀਪ ਪਿੱਛੇ ਰਹਿ ਜਾਂਦਾ ਹੈ । ਅਮਨਦੀਪ ਕਹਿੰਦਾ ਹੈ, 'ਤੂੰ ਪਿੱਛੇ

ਰਹਿ ਗਿਆ ।'

ਅਮਰਦੀਪ ਕਹਿੰਦਾ ਹੈ, 'ਕਿਵੇਂ ਦੌੜੇ, ਇਸ ਨੇ ਤਾਂ ਬੂਟ ਅਤੇ ਕੱਪੜੇ ਹੀ ਭਾਰੇ ਪਾਏ ਹੋਏ ਹਨ ਭੁਕਾਨੇ ਵਾਂਗ ਹੱਲਕਾ ਫੁੱਲ ਹੋਵੇ ਤਾਂ ਹੀ ਤੇਜ਼ ਦੌੜ ਸਕਦਾ ਹੈ ।'

## ਅਭਿਆਸ

1. **ਲਿਖੋ**—ਭੁਕਾਨੇ ਵਾਂਗ ਹੱਲਕਾ ਫੁੱਲ ਹੋਵੇ ਤਾਂ ਹੀ ਤੇਜ਼ ਦੌੜ ਸਕਦਾ ਹੈ ।
2. **ਦੱਸੋ**—(1) ਭਾਈ ਕੀ ਵੇਚ ਰਿਹਾ ਹੈ ?
   (2) ਉਸ ਕੋਲ ਕਿਹੜੇ ਕਿਹੜੇ ਰੰਗ ਦੇ ਗੋਲੇ ਹਨ ?
   (3) ਗੋਲੇ ਕਾਹਦੇ ਨਾਲ ਬੰਨ੍ਹੇ ਹੋਏ ਹਨ ?
   (4) ਧਾਗੇ ਕਿਉਂ ਸੀਖਾਂ ਵਾਂਗ ਉੱਪਰ ਨੂੰ ਖੜੇ ਹਨ ?
   (5) ਅਮਨਦੀਪ ਦਾ ਭੁਕਾਨਾ ਕਿਉਂ ਉੱਡ ਗਿਆ ?
   (6) ਭੁਕਾਨਾ ਕਿਉਂ ਉੱਪਰ ਨੂੰ ਉੱਡ ਜਾਂਦਾ ਹੈ ।
   (7) ਭੁਕਾਨਾ ਕਿਵੇਂ ਗੈਸ ਨਾਲ ਭਰਿਆ ਜਾਂਦਾ ਹੈ ?
   (8) ਭੁਕਾਨੇ ਉੱਡਾਉਂਦਾ ਕੌਣ ਪਿੱਛੇ ਰਹਿ ਗਿਆ ?
   (9) ਕਿਰਨਦੀਪ ਕਿਉਂ ਪਿੱਛੇ ਰਹਿ ਜਾਂਦਾ ਹੈ ?
   (10) ਉਹ ਕਿਵੇਂ ਤੇਜ਼ ਦੌੜ ਸਕਦਾ ਹੈ ?
3. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :-**
   (1) ਨੀਲੇ, ਪੀਲੇ ਹਵਾਈ ............ । (ਗੋਲੇ, ਗੇਂਦ)
   (2) ਅਵਾਜ਼ ਸੁਣ ਕੇ .............. ਦੌੜੇ ਆ ਰਹੇ ਹਨ । (ਬੁੱਢੇ, ਬੱਚੇ)
   (3) ਭੁਕਾਨਾ ........... ਨੂੰ ਖਿੱਚ ਪਾਉਂਦਾ ਹੈ । (ਉੱਪਰ, ਹੇਠਾਂ)
   (4) ਅਮਨਦੀਪ ਭੁਕਾਨੇ ਦਾ .......... ਫੜਦਾ ਹੈ । (ਧਾਗਾ, ਡੋਰ)
   (5) ਮੈਨੂੰ ਇੱਕ ............. ਦਾ ਭੁਕਾਨਾ ਦੇ । (ਰੁਪਏ, ਰੁਪਿਆਂ)
4. **ਵਾਕ ਬਣਾਓ**—ਭੁਕਾਨੇ ਵਾਂਗ ਹੱਲਕਾ ਫੁੱਲ, ਭੁਕਾਨਾ, ਗੈਸ, ਨੀਲਾ, ਸੀਖਾਂ ।
5. **ਕਰੋ**— (1) ਬਜ਼ਾਰੋਂ ਖਾਲੀ ਭੁਕਾਨਾ ਲਓ ।
   (3) ਉਸ ਨੂੰ ਗੈਸ ਨਾਲ ਭਰਾਓ ।
   (2) ਉਸ ਦਾ ਰੰਗ ਦੱਸੋ ।
   (4) ਉਸ ਨੂੰ ਛੱਡ ਕੇ ਵੇਖੋ ।



## ਪਾਠ ਚੌਥਾ

# ਸੰਗੀਤ ਦੀ ਕਰਾਮਾਤ



ਇੱਕ ਮੁੰਡਾ ਹੁੰਦਾ ਸੀ । ਉਹ ਬੱਚਪਨ ਵਿੱਚ ਹੀ ਬਹੁਤ ਸੋਹਣੀ ਬੰਸਰੀ ਵਜਾਉਣ ਲੱਗ ਪਿਆ ਸੀ । ਉਸ ਨੇ ਬੰਸਰੀ ਵਿੱਚੋਂ ਕਈ ਭਾਂਤ ਦੀਆਂ ਧੁੰਨੀਆਂ ਕੱਢਣੀਆਂ ਸਿੱਖ ਲਈਆਂ ਸਨ ।

ਉਸ ਦੀ ਬੰਸਰੀ ਦੀ ਅਵਾਜ਼ ਨਾਲ ਬੱਚੇ, ਬੁੱਢੇ ਅਤੇ ਜੁਆਨ ਸਭ ਮੋਹਿਤ ਹੋ ਜਾਂਦੇ ਸਨ । ਇੱਥੋਂ ਤੀਕ ਕਿ ਪਸ਼ੂ ਪੰਛੀ ਵੀ ਉਸ ਦੀ ਅਵਾਜ਼ ਉੱਤੇ ਮੋਹਿਤ ਹੋ ਜਾਂਦੇ ਸਨ । ਜਦ ਉਹ ਖ਼ੁਸ਼ੀ ਵਾਲੀ ਧੁੰਨੀ ਵਜਾਉਂਦਾ ਤਾਂ ਸੁਣਨ ਵਾਲੇ ਨੱਚਣ ਲੱਗ ਪੈਂਦੇ ਸਨ । ਜਦ ਉਦਾਸੀ ਭਰੀ ਧੁੰਨੀ ਕੱਢਦਾ, ਤਾਂ ਸਾਰੇ ਉਦਾਸ ਹੋ ਜਾਂਦੇ । ਕਈ ਵਾਰੀ ਐਸੀ ਧੁੰਨੀ ਕੱਢਦਾ ਕਿ ਸੁਣਨ ਵਾਲੇ ਮਿੱਟੀ ਵਾਂਗ ਸੌਂ ਜਾਂਦੇ ।

ਵੱਡਾ ਹੋ ਕੇ ਉਹ ਦੇਸ ਪ੍ਰਦੇਸ ਵਿੱਚ ਘੁੰਮਣ ਲੱਗ ਪਿਆ । ਲੋਕ ਉਸ ਦਾ ਸੰਗੀਤ ਸੁਣ ਕੇ ਬਹੁਤ.ਖ਼ੁਸ਼ ਹੁੰਦੇ । ਉਸ ਦਾ ਬੁਹਤ ਆਦਰ ਕਰਦੇ । ਉਸ ਨੂੰ ਸੋਹਣੀਆਂ-ਸੋਹਣੀਆਂ ਸੁਗਾਤਾਂ ਭੇਟਾ ਕਰਦੇ । ਉਸ ਦਾ ਸੰਗੀਤ ਸੁਣ ਕੇ ਲੋਕਾਂ ਵਿੱਚ ਸੱਚ ਕਹਿਣ ਦੀ ਹਿੰਮਤ ਆ ਜਾਂਦੀ । ਚੰਗੇ ਮਾੜੇ ਦੀ ਪਛਾਣ ਹੋ ਜਾਂਦੀ । ਇਸ ਲਈ ਆਮ ਲੋਕ ਉਸ ਦਾ ਸੰਗੀਤ ਸੁਣ ਕੇ ਬਹੁਤ ਖ਼ੁਸ਼ ਹੁੰਦੇ, ਪਰ ਜ਼ਾਲਮ ਲੋਕ ਉਸ ਦੇ ਵੈਰੀ ਹੋ ਜਾਂਦੇ, ਕਿਉਂਕਿ ਉਹ ਇਹ ਸਮਝਦੇ ਸਨ ਕਿ ਇਹ ਆਮ ਕਿਰਤੀਆਂ ਨੂੰ ਸਾਡੇ ਜ਼ੁਲਮ ਵਿਰੁੱਧ ਚੁੱਕ ਰਿਹਾ ਹੈ ।

ਇਨ੍ਹਾਂ ਜ਼ਾਲਮਾਂ ਨੇ ਇਸ ਸੰਗੀਤਕਾਰ ਨੂੰ ਮਰਵਾਉਣ ਦਾ ਫ਼ੈਸਲਾ ਕੀਤਾ । ਇਨ੍ਹਾਂ ਨੇ ਬੜੀਆਂ ਚਲਾਕੀਆਂ ਨਾਲ ਕਈ ਵਾਰੀ ਇਸ ਨੂੰ ਮਾਰਨ ਲਈ ਆਦਮੀ ਭੇਜੇ, ਪਰ ਉਹ ਇਸ ਤੇ ਵਾਰ ਨਾ ਕਰ ਸਕੇ । ਉਸ ਦੀ ਬੰਸਰੀ ਦੀ ਅਵਾਜ਼ ਸੁਣ ਕੇ ਉਨ੍ਹਾਂ ਵਿੱਚ ਉਸ ਨੂੰ ਮਾਰਨ ਦੀ ਹਿੰਮਤ ਨਾ ਰਹੀ ।

ਜ਼ਾਲਮਾਂ ਨੇ ਦੈਂਤ ਬੁਲਾਏ । ਜਦ ਉਹ ਜੰਗਲ ਵਿੱਚੋਂ ਦੀ ਜਾ ਰਿਹਾ ਸੀ, ਦੈਂਤਾਂ ਨੇ ਬਾਰਾਂ ਭੁੱਖੇ ਬਘਿਆੜ ਉਸ ਦੇ ਮਗਰ ਛੱਡੇ ।

ਬਘਿਆੜਾਂ ਦੀਆਂ ਅੱਖਾਂ ਵਿੱਚੋਂ ਚੰਗਿਆੜੇ ਨਿਕਲ ਰਹੇ ਸਨ । ਜਦ ਬਘਿਆੜ ਉਸ ਦੇ ਲਾਗੇ ਪੁੱਜੇ ਤਾਂ ਉਹ ਨਿਡਰ ਹੋ ਕੇ ਬੰਸਰੀ ਵਜਾਉਣ ਲੱਗ ਪਿਆ । ਉਸ ਦੀ ਬੰਸਰੀ ਦੀ ਅਵਾਜ਼ ਨਾਲ ਸਾਰਾ ਜੰਗਲ ਝੂਮਣ ਲੱਗ ਪਿਆ । ਫੇਰ ਸਭ ਕੁਝ ਅਹਿਲ ਹੋ ਗਿਆ । ਸਭ ਕੁਝ ਪੱਥਰਾ ਗਿਆ । ਜਮ ਗਿਆ । ਜਿੱਥੇ ਕੋਈ ਸੀ ਉੱਥੇ ਹੀ ਖੜੋ ਗਿਆ । ਬਘਿਆੜਾਂ ਦੇ ਜਬਾੜੇ ਖੁੱਲ੍ਹੇ ਰਹਿ ਗਏ । ਉਨ੍ਹਾਂ ਵਿੱਚ ਬੰਸਰੀ ਵਾਲੇ ਉੱਤੇ ਵਾਰ ਕਰਨ ਦੀ ਹਿੰਮਤ ਹੀ ਨਾ ਰਹੀ । ਉਨ੍ਹਾਂ ਦੀ ਭੁੱਖ ਮਰ ਗਈ । ਬੰਸਰੀ ਵਾਲੇ ਨੇ ਸੰਗੀਤ ਬੰਦ ਕਰ ਦਿੱਤਾ । ਬਘਿਆੜ ਚੁੱਪ ਕਰ ਕੇ ਜੰਗਲ ਵਿੱਚ ਚਲੇ ਗਏ ।

ਇੱਕ ਦਿਨ ਉਸ ਨੇ ਦਰਿਆ ਦੇ ਕੰਢੇ ਬੰਸਰੀ ਵਜਾਈ । ਆਲੇ-ਦੁਆਲੇ ਦੇ ਪੰਛੀ ਨੱਚਣ ਲੱਗ ਪਏ । ਦਰਿਆ ਦੀਆਂ ਮੱਛੀਆਂ ਪਾਣੀ ਵਿੱਚੋਂ ਬਾਹਰ ਆ ਕੇ ਨੱਚਣ ਟੱਪਣ ਲੱਗ ਪਈਆਂ । ਪਾਣੀ ਉੱਪਰ ਨੂੰ

ਉਛਾਲੇ ਖਾ ਕੇ ਨੱਚਣ ਲੱਗ ਪਿਆ । ਜਦ ਉਸ ਨੇ ਵੇਖਿਆ ਕਿ ਦਰਿਆ ਦਾ ਪਾਣੀ ਦਰਿਆ ਦੇ ਕੰਢਿਆਂ ਦੇ ਉੱਪਰੋਂ ਦੀ ਜਾ ਕੇ ਲਾਗਲੀਆਂ ਪੈਲੀਆਂ ਖ਼ਰਾਬ ਕਰ ਰਿਹਾ ਹੈ ਤਾਂ ਉਸ ਨੇ ਆਪਣੀ ਬੰਸਰੀ ਵਜਾਉਣੀ ਬੰਦ ਕਰ ਦਿੱਤੀ ।

ਉਹ ਅੱਗੇ ਤੁਰ ਪਿਆ । ਉਸ ਨੂੰ ਰਾਹ ਵਿੱਚ ਰਾਤ ਪੈ ਗਈ । ਐਨੇ ਨੂੰ ਦੋ ਜੁਆਨ ਆਏ ਅਤੇ ਬੰਸਰੀ ਵਾਲੇ ਨੂੰ ਕਹਿਣ ਲੱਗੇ, 'ਜੁਆਨ ਤੂੰ ਤਾਂ ਬਹੁਤ ਵਧੀਆ ਬੰਸਰੀ ਵਜਾਉਂਦਾ ਏਂ । ਆ ਸਾਡੇ ਭੋਜਨ ਦੇ ਸਮਾਗਮ ਤੇ ਬੰਸਰੀ ਵਜਾ । ਅਸੀਂ ਤੈਨੂੰ ਚੰਗਾ ਭੋਜਨ ਵੀ ਖੁਆਵਾਂਗੇ ਤੇ ਪੈਸੇ ਵੀ ਬਹੁਤ ਦਿਆਂਗੇ । ਬਾਕੀ ਤੇਰੇ ਰਾਤ ਰਹਿਣ ਲਈ ਵੀ ਬਹੁਤ ਸੋਹਣਾ ਪ੍ਰਬੰਧ ਕਰ ਦਿਆਂਗੇ । ਤੈਨੂੰ ਐਸਾ ਅਰਾਮ ਤੇ ਸੁੱਖ ਦਿਆਂਗੇ ਕਿ ਤੂੰ ਸਦਾ ਯਾਦ ਰੱਖੇਂਗਾ ।'

ਬੰਸਰੀ ਵਾਲੇ ਨੂੰ ਰਾਤ ਕੱਟਣ ਲਈ ਟਿਕਾਣੇ ਦੀ ਲੋੜ ਸੀ । ਇਸ ਲਈ ਉਹ ਉਨ੍ਹਾਂ ਜੁਆਨਾਂ ਦੇ ਨਾਲ ਤੁਰ ਪਿਆ ।

ਉਹ ਦੋ ਜੁਆਨ ਬੰਸਰੀ ਵਾਲੇ ਨੂੰ ਇੱਕ ਮਹੱਲ ਵਿੱਚ ਲੈ ਗਏ । ਇੱਥੇ ਬੇ-ਗਿਣਤ ਰਾਜਕੁਮਾਰੀਆਂ ਤੇ ਰਾਜਕੁਮਾਰ ਬੈਠੇ ਸਨ । ਵਿੱਚਕਾਰ ਇੱਕ ਬਹੁਤ ਸੁੰਦਰ ਮੇਜ਼ ਪਈ ਸੀ । ਉਸ ਉੱਤੇ ਇੱਕ ਪਿਆਲਾ ਪਿਆ ਸੀ । ਇੱਕ ਹੋਰ ਮੇਜ਼ ਉੱਤੇ ਬਹੁਤ ਵਧੀਆ ਭੋਜਨ ਭਰੋਸੇ ਹੋਏ ਸਨ । ਰਾਜਕੁਮਾਰੀਆਂ ਤੇ ਰਾਜਕੁਮਾਰ ਵਾਰੀ-ਵਾਰੀ ਪਿਆਲੇ ਕੋਲ ਜਾ ਰਹੇ ਸਨ ਤੇ ਆਪਣੀਆਂ ਉਂਗਲਾਂ ਪਿਆਲੇ ਵਿੱਚ ਪਾ ਕੇ ਆਪਣੀਆਂ ਅੱਖਾਂ ਉੱਤੇ ਫੇਰ ਰਹੇ ਸਨ ।

ਬੰਸਰੀ ਵਾਲੇ ਨੇ ਵੀ ਰਿਵਾਜ ਸਮਝ ਕੇ ਪਿਆਲੇ ਵਿੱਚ ਉਂਗਲਾਂ ਡੋਬ ਕੇ ਆਪਣੀਆਂ ਅੱਖਾਂ ਉੱਤੇ ਫੇਰੀਆਂ । ਉਹ ਹੈਰਾਨ ਰਹਿ ਗਿਆ ਕਿ ਉੱਥੇ ਰਾਜਕੁਮਾਰ ਤੇ ਰਾਜਕੁਮਾਰੀਆਂ ਨਹੀਂ ਸਨ, ਸਗੋਂ ਦੈਂਤ ਤੇ ਦੈਂਤਣੀਆਂ ਸਨ ।

'ਅੱਛਾ ਇਹ ਅਡੰਬਰ ਮੈਨੂੰ ਮਾਰਨ ਲਈ ਰਚਾਇਆ ਏ । ਮੈਂ ਤੁਹਾਨੂੰ ਐਸਾ ਸੰਗੀਤ ਸੁਣਾਵਾਂਗਾ ਕਿ ਤੁਸੀਂ ਯਾਦ ਕਰੋਗੇ ।' ਬੰਸਰੀ ਵਾਲੇ ਨੇ ਆਪਣੇ ਦਿਲ ਵਿੱਚ ਕਿਹਾ ।

ਉਸ ਨੇ ਬੰਸਰੀ ਵਜਾਉਣੀ ਅਰੰਭੀ ਤੇ ਐਸੀ ਧੁੰਨੀ ਕੱਢੀ ਕਿ ਸਾਰੇ ਦੈਂਤ ਤੇ ਦੈਂਤਣੀਆਂ ਉੱਥੇ ਹੀ ਢੇਰੀ ਹੋ ਗਈਆਂ । ਉਹ ਸਾਰਿਆਂ ਨੂੰ ਪਥਰਾ ਕੇ ਅੱਗੇ ਤੁਰ ਗਿਆ । ਉਸ ਦੇ ਸੰਗੀਤ ਕਾਰਨ ਕੋਈ ਵੀ ਜ਼ਾਲਮ ਉਸ ਉੱਤੇ ਵਾਰ ਨਾ ਕਰ ਸਕਿਆ । ਸੰਗੀਤ ਵਿੱਚ ਬਹੁਤ ਸ਼ਕਤੀ ਹੈ ।

## ਅਭਿਆਸ

1. **ਲਿਖੋ**—ਸੰਗੀਤ ਵਿੱਚ ਬਹੁਤ ਸ਼ਕਤੀ ਹੈ ।

   ਪਸ਼ੂ ਪੰਛੀ ਵੀ ਉਸ ਦੀ ਅਵਾਜ਼ ਤੇ ਮੋਹਿਤ ਹੋ ਜਾਂਦੇ ਸਨ ।

2. **ਦੱਸੋ**—(1) ਮੁੰਡਾ ਕੀ ਵਜਾਇਆ ਕਰਦਾ ਸੀ ?

   (2) ਸੰਗੀਤ ਸੁਣ ਕੇ ਲੋਕਾਂ ਵਿੱਚ ਕਿਸ ਚੀਜ਼ ਦੀ ਹਿੰਮਤ ਆ ਗਈ ?

   (3) ਜ਼ਾਲਮ ਲੋਕ ਉਸ ਨਾਲ ਕਿਉਂ ਨਾਰਾਜ਼ ਸਨ ?

   (4) ਦੈਂਤਾਂ ਨੇ ਉਸ ਦੇ ਮਗਰ ਕੀ ਛੱਡਿਆ ?

   (5) ਸੰਗੀਤ ਦਾ ਬਘਿਆੜਾਂ ਉੱਤੇ ਕੀ ਅਸਰ ਹੋਇਆ ?

   (6) ਦਰਿਆ ਵਿੱਚੋਂ ਮੱਛੀਆਂ ਕਿਉਂ ਬਾਹਰ ਆ ਗਈਆਂ ?

   (7) ਦਰਿਆ ਦੇ ਲਾਗੇ ਉਸ ਨੇ ਬੰਸਰੀ ਵਜਾਉਣੀ ਕਿਉਂ ਬੰਦ ਕਰ ਦਿੱਤੀ ?

   (8) ਮੁੰਡੇ ਨੇ ਜਦ ਪਿਆਲੇ ਵਿੱਚ ਉਂਗਲਾਂ ਪਾ ਕੇ ਆਪਣੀਆਂ ਅੱਖਾਂ ਤੇ ਫੇਰੀਆਂ ਤਾਂ ਉਸ ਨੂੰ ਕੀ ਦਿੱਸਿਆ ?

   (9) ਜੁਆਨਾਂ ਨੇ ਮੁੰਡੇ ਨੂੰ ਕੀ ਕਿਹਾ ?

   (10) ਜੁਆਨ ਉਸ ਨੂੰ ਕਿੱਥੇ ਲੈ ਗਏ ?

   (11) ਮੁੰਡੇ ਨੂੰ ਰਾਹ ਵਿੱਚ ਕੌਣ ਮਿਲਿਆ ?

   (12) ਮੁੰਡਾ ਦੈਂਤਾਂ ਤੇ ਦੈਂਤਣੀਆਂ ਤੋਂ ਕਿਵੇਂ ਬਚਿਆ ?

3. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :-**

   (1) ਸੁਣਨ ਵਾਲੇ ............ ਵਾਂਗ ਸੌਂ ਜਾਂਦੇ । (ਮਿੱਟੀ, ਘੱਟਾ)

   (2) ਬਘਿਆੜਾਂ ਦੀਆਂ ਅੱਖਾਂ ਵਿੱਚੋਂ ............ ਨਿਕਲ ਰਹੇ ਸਨ । (ਚੰਗਿਆੜੇ, ਲਾਬੂ)

   (3) ਪੈਲੀਆ ............ ਕਰਦਾ ਹੈ । (ਖ਼ਰਾਬ, ਬਰਬਾਦ)



ਪਾਠ ਪੰਜਵਾਂ

# ਕੌਣ ਹੋਸ਼ਿਆਰ ?



ਇੱਕ ਜੱਟ ਤੇ ਜੱਟੀ ਸਨ । ਉਹ ਬੜੇ ਚੰਗੇ ਢੰਗ ਨਾਲ ਰਿਹਾ ਕਰਦੇ ਸਨ । ਉਹ ਆਏ ਗਏ ਦੀ ਬੜੀ ਸੇਵਾ ਕਰਿਆ ਕਰਦੇ ਸਨ । ਇੱਕ ਦਿਨ, ਇੱਕ ਦੂਰ ਦਾ ਰਿਸ਼ਤੇਦਾਰ ਉਨ੍ਹਾਂ ਦੇ ਘਰ ਆ ਗਿਆ । ਇਨ੍ਹਾਂ ਦੋਹਾਂ ਨੇ ਉਸ ਦੀ ਬੜੀ ਸੇਵਾ ਕੀਤੀ । ਚੰਗੀ ਸੇਵਾ ਦੇਖ ਕੇ ਉਸ ਨੇ ਉੱਥੇ ਹੀ ਆਪਣਾ ਪੱਕਾ ਅੱਡਾ ਬਣਾ ਲਿਆ ਅਤੇ ਉਹ ਉਸ

ਘਰ ਤੋਂ ਜਾਣ ਦਾ ਨਾਂ ਹੀ ਨਾ ਲਵੇ । ਉਹ ਵਿਚਾਰੇ ਬੜੇ ਦੁੱਖੀ ਹੋਏ । ਉਨ੍ਹਾਂ ਨੇ ਕਈ ਢੰਗਾਂ ਨਾਲ ਉਸ ਨੂੰ ਜਾਣ ਲਈ ਕਿਹਾ, ਪਰ ਉਹ ਆਪਣੀਆਂ ਇਹੋ ਜੇਹੀਆਂ ਕਹਾਣੀਆਂ ਸੁਣਾਉਣ ਲੱਗ ਪੈਂਦਾ :

ਇੱਕ ਦਿਨ ਉਸ ਨੇ ਆਪਣੀ ਕਹਾਣੀ ਸੁਣਾਈ । ਮੈਂ ਧਰਮਸ਼ਾਲਾ ਗਿਆ । ਮੇਰੇ ਕੋਲ ਪੈਸੇ ਨਹੀਂ ਸਨ । ਮੈਂ ਮੁਫਤ ਰੋਟੀ ਖਾਣ ਦਾ ਢੰਗ ਸਿੱਖ ਲਿਆ । ਮੈਂ ਆਪਣੀ ਜੇਬ ਵਿੱਚ ਨਿੰਬੂ ਪਾ ਲੈਂਦਾ ਅਤੇ ਰੋਟੀ ਵੇਲੇ ਹੋਟਲ ਵਿੱਚ ਜਾਂ ਕਿਸੇ ਢਾਬੇ ਵਿੱਚ ਚਲਾ ਜਾਂਦਾ । ਕਿਸੇ ਨੂੰ ਰੋਟੀ ਖਾਂਦਿਆਂ ਵੇਖ ਕੇ ਉਸ ਨੂੰ ਸਤਿ ਸ੍ਰੀ ਅਕਾਲ ਬੁਲਾਉਂਦਾ । ਉਹ ਜਵਾਬ ਦਿੰਦਾ । ਮੈਂ ਝੱਟ ਕਹਿ ਦਿੰਦਾ ਕਿ ਮੈਂ ਆਪ ਨੂੰ ਕਿਤੇ ਵੇਖਿਆ ਹੋਇਆ ਹੈ । ਉਹ ਇੱਕ ਦੋ ਸ਼ਹਿਰਾਂ ਦੇ ਨਾਂ ਦੱਸਦਾ । ਮੈਂ ਕਹਿ ਦਿੰਦਾ ਠੀਕ ਏ । ਉੱਥੇ ਹੀ ਵੇਖਿਆ ਹੈ । ਉਹ ਰੋਟੀ ਦੀ ਸੁਲਹ ਮਾਰਦਾ । ਮੈਂ ਝੱਟ ਜੇਬ ਵਿੱਚੋਂ ਨਿੰਬੂ ਕੱਢ ਕੇ ਆਪਣੇ ਚਾਕੂ ਨਾਲ ਚੀਰ ਕੇ ਦਾਲ ਜਾਂ ਭਾਜੀ ਵਿੱਚ ਨਿੰਬੂ ਨਚੋੜ ਕੇ ਨਾਲ ਖਾਣ ਲੱਗ ਪੈਂਦਾ । ਬੱਸ ਇਉਂ ਅੱਠ ਦਸ ਦਿਨ ਲੰਘ ਗਏ । ਇੱਕ ਦਿਨ ਮੈਂ ਇਉਂ ਹੀ ਕਿਸੇ ਦੀ ਦਾਲ ਵਿੱਚ ਨਿੰਬੂ ਨਚੋੜ ਕੇ ਨਾਲ ਖਾਣ ਬੈਠ ਗਿਆ । ਉਸ ਨੇ ਕੱਸ ਕੇ ਮੇਰੇ ਚਪੇੜ ਮਾਰੀ । ਮੈਂ ਕਿਹਾ, 'ਭਈ ਅਨੰਦ ਆ ਗਿਆ ।' ਉਸ ਨੇ ਗੁੱਸੇ ਵਿੱਚ ਕਾਰਨ ਪੁੱਛਿਆ । ਮੈਂ ਕਿਹਾ, 'ਜਾਂ ਮੇਰੀ ਮਾਂ ਇਉਂ ਮਾਰ ਕੇ ਖੁਆਇਆ ਕਰਦੀ ਸੀ ਤੇ ਜਾਂ ਫੇਰ ਤੁਸੀਂ ਇਉਂ ਪਿਆਰ ਨਾਲ ਚਪੇੜ ਮਾਰ ਕੇ ਚੰਗੀ ਤਰ੍ਹਾਂ ਖਾਣ ਲਈ ਕਿਹਾ ਹੈ ।' ਉਸ ਦਾ ਗੁੱਸਾ ਉੱਤਰ ਗਿਆ । ਉਸ ਨੇ ਆਪਣੀ ਥਾਲੀ ਮੇਰੇ ਅੱਗੇ ਕਰ ਦਿੱਤੀ ਤੇ ਆਪ ਹੋਰ ਥਾਲੀ ਮੰਗਵਾ ਲਈ ।

ਬੱਸ ਇਹੋ ਜਿਹੀਆਂ ਕਹਾਣੀਆਂ ਪਾਉਂਦਾ ਰਹਿੰਦਾ । ਇੱਕ ਦਿਨ ਪਰਾਹੁਣਾ ਘਰ ਨਹੀਂ ਸੀ, ਕਿਤੇ ਬਾਹਰ ਗਿਆ ਹੋਇਆ ਸੀ । ਉਨ੍ਹਾਂ ਦਾ ਇੱਕ ਹੋਰ ਰਿਸ਼ਤੇਦਾਰ ਆਇਆ । ਜੱਟ ਤੇ ਜੱਟੀ ਨੇ ਆਪਣੇ ਪਰਾਹੁਣੇ ਦਾ ਦੁੱਖ ਦੱਸਿਆ । ਉਸ ਰਿਸ਼ਤੇਦਾਰ ਨੇ ਕਿਹਾ ਕਿ ਹੁਣ ਜਦ ਉਹ ਘਰ ਆਵੇ ਤੁਸੀਂ ਆਪਸ ਵਿੱਚ ਲੜਨ ਲੱਗ ਪਵੋ, ਉਹ ਆਪੇ ਚਲਾ ਜਾਵੇਗਾ । ਰਿਸ਼ਤੇਦਾਰ ਇਹ ਗੁਰ ਦੱਸ ਕੇ ਚਲਾ ਗਿਆ ।

ਜੱਟ ਤੇ ਜੱਟੀ ਨੇ ਇਹ ਨਾਟਕ ਖੇਡਣ ਦੀ ਪੱਕੀ ਜੁਗਤੀ ਬਣਾ ਲਈ। ਜੱਟ ਬਾਹਰੋਂ ਇੱਕ ਸੋਟੀ ਲੈ ਆਇਆ। ਜਦ ਉਹ ਘਰ ਪੁੱਜਾ ਤਾਂ ਪਰਾਹੁਣਾ ਆ ਗਿਆ ਸੀ।

ਉਹ ਆਉਂਦਾ ਹੀ ਜੱਟੀ ਨੂੰ ਵੇਖ ਕੇ ਕੜਕਿਆ, 'ਤੂੰ ਹਟਦੀ ਨਹੀਂ ਘਰ ਉਜਾੜਨ ਤੋਂ। ਕਿੰਨੀ ਵਾਰੀ ਵਰਜਿਆ। ਤੂੰ ਪਤਾ ਨਹੀਂ ਹੱਟੀ ਤੋਂ ਕੀ-ਕੀ ਉਧਾਰ ਲਿਆਉਂਦੀ ਰਹਿੰਦੀ ਏਂ।' ਇਉਂ ਕਹਿ ਕੇ ਉਹ ਸੋਟੀ ਨਾਲ ਜੱਟੀ ਨੂੰ ਕੁੱਟਣ ਲੱਗ ਪਿਆ। ਜੱਟੀ ਚੀਕਾਂ ਮਾਰਨ ਲੱਗ ਪਈ, 'ਬਚਾਓ ! ਬਚਾਓ ! ਮੈਨੂੰ ਮਾਰ ਸੁੱਟਿਆ। ਮੇਰੀ ਹੱਡੀ ਪਸਲੀ ਤੋੜ ਸੁੱਟੀ।'

ਜੱਟ ਕੜਕਿਆ, 'ਜੇ ਕੋਈ ਲਾਗੇ ਆਇਆ, ਤਾਂ ਮੈਂ ਉਸ ਦੀਆਂ ਹੱਡੀਆਂ ਪਸਲੀਆਂ ਵੀ ਤੋੜ ਦਿਆਂਗਾ। ਕੋਈ ਛੁਡਾਉਣ ਨਾ ਆਵੇ।'

ਪਰਾਹੁਣਾ ਡਰ ਗਿਆ ਕਿ ਕਿਤੇ ਜੱਟ ਉਸ ਨੂੰ ਵੀ ਸੋਟੀਆਂ ਨਾ ਮਾਰਨ ਲੱਗ ਪਵੇ। ਉਹ ਅੱਖ ਬਚਾ ਕੇ ਉੱਥੋਂ ਚਲਾ ਗਿਆ ਅਤੇ ਬਾਹਰ ਪਏ ਮੰਜੇ ਦੇ ਥੱਲੇ ਲੁਕ ਗਿਆ।

ਜਦ ਉਹ ਚਲਾ ਗਿਆ ਤਾਂ ਜੱਟ ਨੇ ਜੱਟੀ ਦੇ ਸੋਟੀਆਂ ਮਾਰਨੀਆਂ ਬੰਦ ਕਰ ਦਿੱਤੀਆਂ। ਉਹ ਆਪਣੀ ਸਫਲਤਾ ਤੇ ਹੱਸਣ ਲੱਗੇ ਕਿ ਉਨ੍ਹਾਂ ਨੇ ਚਲਾਕੀ ਨਾਲ ਪਰਾਹੁਣਾ ਕੱਢ ਦਿੱਤਾ।

ਜੱਟੀ ਖਿੜ ਖਿੜ ਕੇ ਹੱਸ ਪਈ ਤੇ ਕਹਿਣ ਲੱਗੀ :

ਵੇਖੀ ਮੇਰੀ ਚਤੁਰਾਈ।
ਮੈਂ ਸੁੱਕੇ ਸੰਘ ਅੜਾਈ।
ਰੋਈ ਮੈਂ ਵੀ ਨਾ।

ਅੱਗੋਂ ਜੱਟ ਬੋਲਿਆ :

ਮੈਂ ਐਸੀ ਖੇਲ ਰਚਾਈ।
ਮੈਂ ਸੋਟੀ ਤੇ ਸੋਟੀ ਚਲਾਈ।
ਕੁੱਟੀ ਮੈਂ ਵੀ ਨਾ।

ਐਨੇ ਨੂੰ ਮੰਜੇ ਹੇਠੋਂ ਪਰਾਹੁਣਾ ਵੀ ਨਿਕਲ ਆਇਆ ਤੇ ਹੱਸਦਾ ਹੋਇਆ ਕਹਿਣ ਲੱਗਾ :

ਨਾਂ ਮੇਰਾ ਗੁਰਦਿੱਤਾ ।
ਮੈਂ ਵੀ ਮੰਜੇ ਹੇਠਾਂ ਸੁੱਤਾ ।
ਗਿਆ ਮੈਂ ਵੀ ਨਾ ।

ਜੱਟ ਤੇ ਜੱਟੀ ਪਰਾਹੁਣੇ ਵੱਲ ਬਿੱਟ-ਬਿੱਟ ਤੱਕਣ ਲੱਗ ਪਏ । ਉਨ੍ਹਾਂ ਦੀ ਸਾਰੀ ਚਲਾਕੀ ਮਿੱਟੀ ਵਿੱਚ ਮਿਲ ਗਈ ਸੀ ।

## ਅਭਿਆਸ

1. **ਲਿਖੋ**—ਜਾਂ ਮੇਰੀ ਮਾਂ ਇਉਂ ਮਾਰ ਕੇ ਖੁਆਇਆ ਕਰਦੀ ਸੀ ਤੇ ਜਾਂ ਫੇਰ ਤੁਸੀਂ ਇਉਂ ਚਪੇੜ ਮਾਰ ਕੇ ਚੰਗੀ ਤਰ੍ਹਾਂ ਖਾਣ ਲਈ ਕਿਹਾ ਹੈ ।
2. **ਦੱਸੋ**—(1) ਜੱਟ ਤੇ ਜੱਟੀ ਦੇ ਘਰ ਕੌਣ ਆਇਆ ਸੀ ?
   (2) ਪਰਾਹੁਣਾ ਗੱਲ ਕਿਵੇਂ ਅਰੰਭ ਕਰਦਾ ਹੈ ?
   (3) ਆਦਮੀ ਨੇ ਪਰਾਹੁਣੇ ਦੇ ਕਿਉਂ ਚਪੇੜ ਮਾਰੀ ?
   (4) ਪਰਾਹੁਣੇ ਨੇ ਕੀ ਜੁਆਬ ਦਿੱਤਾ ?
   (5) ਜੱਟ ਤੇ ਜੱਟੀ ਨੇ ਕੀ ਨਾਟਕ ਰਚਿਆ ?
   (6) ਪਰਾਹੁਣਾ ਕਿੱਥੇ ਲੁਕਿਆ ਸੀ ?
   (7) ਇਨ੍ਹਾਂ ਵਿੱਚੋਂ ਕੌਣ ਸਿਆਣਾ ਹੈ ?
3. **ਦਿੱਤੇ ਸ਼ਬਦਾਂ ਦੇ ਵਾਕ ਬਣਾਓ**—ਰਿਸ਼ਤੇਦਾਰ, ਨਿੰਬੂ, ਸੋਟੀ, ਚਤੁਰਾਈ ।
4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**
   (1) ਇਨ੍ਹਾਂ ਦੋਹਾਂ ਨੇ ਉਸਦੀ ਬੜੀ ............ ਕੀਤੀ । (ਸੇਵਾ, ਇੱਜ਼ਤ)
   (2) ਆਪਣੀ ............... ਸੁਣਾਈ । (ਕਥਾ, ਕਹਾਣੀ)
   (3) ਮੇਰੀ ਹੱਡੀ ਪੱਸਲੀ ................ ਸੁੱਟੀ । (ਭੰਨ, ਤੋੜ)
   (4) ਜੱਟੀ ਖਿੜ ਖਿੜਾ ਕੇ .......... ਪਈ । (ਹੱਸ, ਰੋ)
   (5) ਆਪ ਹੋਰ ............. ਮੰਗਵਾ ਲਈ । (ਥਾਲੀ, ਪਰਾਤ)



## ਪਾਠ ਛੇਵਾਂ

# ਔਹ ਆ ਗਿਆ



ਔਹ ਆ ਗਿਆ ।
ਔਹ ਆ ਗਿਆ ।
ਜਹਾਜ਼, ਹਵਾਈ
ਆ ਗਿਆ ।
ਹਵਾਈ ਜਹਾਜ਼,
ਆ ਗਿਆ ।
ਬੱਦਲਾਂ ਨੂੰ ਆਵੇ ਚੀਰਦਾ,
ਹਵਾਵਾਂ ਨੂੰ ਆਵੇ ਚੀਰਦਾ.
ਤਾਰੇ ਗਿਣੇ ਅਕਾਸ਼ ਦੇ,
ਪੈਂਡੇ ਮਿਣੇ ਅਕਾਸ਼ ਦੇ,

ਗਿਣ ਗਿਣ ਕੇ ਚੱਕਰ.
ਲਾ ਰਿਹਾ ।
ਔਹ ਆ ਗਿਆ ।
ਔਹ ਆ ਗਿਆ ।
ਕਿਉਂ ਇਹ ਚੱਕਰ ਲਾ ਰਿਹਾ ?
ਇਹ ਕੀ ਕਹਾਣੀ ਪਾ ਰਿਹਾ ?
ਇਹ ਕਿਹੜਾਂ ਗੀਤ ਗਾ ਰਿਹਾ ?
ਇਹ ਕਿੱਧਰ ਨੂੰ ਹੈ ਜਾ ਰਿਹਾ ?
ਲਓ ! ਫੁੱਲ ਹੈ ਵਰਸਾ ਗਿਆ ।
ਔਹ ਆ ਗਿਆ ।
ਔਹ ਆ ਗਿਆ ।
ਹੱਸ ਹੱਸ ਇਸ਼ਾਰੇ ਕਰ ਰਿਹਾ.
ਭੌਂ ਭੌਂ ਇਸ਼ਾਰੇ ਕਰ ਰਿਹਾ.
'ਮੈਂ ਅਜ਼ਾਦੀ ਦਿਵਸ ਮਨਾ ਰਿਹਾ,
ਤਾਹੀਉਂ ਹਾਂ ਫੁੱਲ ਵਰਸਾ ਰਿਹਾ'
ਸਮਝੋ ਜੋ ਹੈ ਸਮਝਾ ਗਿਆ ।
ਔਹ ਆ ਗਿਆ ।
ਔਹ ਆ ਗਿਆ ।
ਜਹਾਜ਼, ਹਵਾਈ ਆ ਗਿਆ ।
ਹਵਾਈ ਜਹਾਜ਼. ਆ ਗਿਆ ।





## ਅਭਿਆਸ

1. ਲਿਖੋ— ਮੈਂ ਅਜ਼ਾਦੀ ਦਿਵਸ ਮਨਾ ਰਿਹਾ ।
ਤਾਹੀਉਂ ਹਾਂ ਫੁੱਲ ਵਰਸਾ ਰਿਹਾ ।

2. ਦੱਸੋ— (1) ਕੌਣ ਆ ਗਿਆ ?
(2) ਹਵਾਈ ਜਹਾਜ਼ ਕੀ ਕਰਦਾ ਆ ਰਿਹਾ ਹੈ ?



### ਪਾਠ ਸੱਤਵਾਂ

# ਬਸੰਤ ਪੰਚਮੀ



ਬਸੰਤ ਪੰਚਮੀ ਮਾਘ ਦੀ ਮੱਸਿਆ ਤੋਂ ਪੰਜਵੇਂ ਦਿਨ ਹੁੰਦੀ ਹੈ। ਇਸ ਦਿਨ ਤੋਂ ਬਸੰਤ ਰੁੱਤ ਭਾਵ ਬਹਾਰ ਰੁੱਤ ਅਰੰਭ ਹੁੰਦੀ ਹੈ। ਇਹ ਹੋਲੀਆਂ ਵੇਲੇ ਪੂਰੇ ਜੋਬਨ ਤੇ ਆਉਂਦੀ ਹੈ। ਇਸ਼ ਦਿਨ ਤੋਂ ਪੱਤਝੜ ਮੁੱਕ ਜਾਂਦੀ ਹੈ। ਰੁੱਖਾਂ ਦੇ ਸਾਰੇ ਸੁੱਕੇ ਸੜੇ ਪੱਤੇ ਇਸ ਦਿਨ ਤੋਂ ਪਹਿਲਾਂ ਝੜ ਜਾਂਦੇ ਹਨ। ਰੁੱਖਾਂ ਨੂੰ ਨਵੇਂ ਪੱਤੇ ਅਤੇ ਫੁੱਲ ਆਉਣ ਦੀ ਬਹਾਰ ਆ ਜਾਂਦੀ ਹੈ। ਇਸ ਦਿਨ ਤੋਂ ਸਰਦੀ ਮੁੱਕ ਜਾਂਦੀ ਹੈ। ਤਦੇ ਕਿਹਾ ਜਾਂਦਾ ਹੈ :

ਆਈ ਬਸੰਤ ਪਾਲਾ ਉਡੰਤ।

ਭਾਵ ਬਸੰਤ ਆ ਗਈ ਹੈ ਤੇ ਪਾਲਾ ਉੱਡ ਗਿਆ ਹੈ। ਰੁੱਤ ਬਦਲ

ਗਈ ਹੈ । ਸਾਰੀਆਂ ਰੁੱਤਾਂ ਵਿੱਚੋਂ ਇਹ ਰੁੱਤ ਬਹੁਤ ਪਿਆਰੀ ਰੁੱਤ ਹੁੰਦੀ ਹੈ । ਇਸ ਰੁੱਤ ਵਿੱਚ ਬਨਸਪਤ ਹੀ ਨਹੀਂ ਮੌਲਦੀ, ਸਗੋਂ ਮਨੁੱਖੀ ਸਰੀਰ ਵਿੱਚ ਵੀ ਨਰੋਆਪਨ ਆਉਣ ਲੱਗ ਪੈਂਦਾ ਹੈ ਕਿਉਂਕਿ ਪਾਲੇ ਦਾ ਮਾਰਿਆ ਸਰੀਰ ਫੇਰ ਨਿੱਖਰ ਆਉਂਦਾ ਹੈ । ਇਸ ਰੁੱਤ ਵਿੱਚ ਅਕਾਸ਼ ਨਿਰਮਲ ਹੋ ਜਾਂਦਾ ਹੈ, ਕਿਉਂਕਿ ਸਰਦੀਆਂ ਦੀ ਬਾਰਸ਼ ਖ਼ਤਮ ਹੋ ਜਾਂਦੀ ਹੈ । ਧੁੱਪ ਨਿੱਖਰ ਆਉਂਦੀ ਹੈ । ਇਹ ਧੁੱਪ ਬਾਗ਼ਾਂ ਦੇ ਫੁੱਲ ਅਤੇ ਡੋਡੀਆਂ ਖਿੜਾਉਂਦੀ ਹੈ ।

ਇਸ ਰੁੱਤ ਵਿੱਚ ਸਰ੍ਹੋਂ ਦੇ ਖੇਤ ਖਿੜੇ ਹੋਏ ਹੁੰਦੇ ਹਨ । ਤੋਰੀਆ ਵੀ ਖਿੜਿਆ ਹੋਇਆ ਹੁੰਦਾ ਹੈ ਤੇ ਇਉਂ ਜਾਪਦਾ ਹੈ ਜਿਵੇਂ ਖੇਤਾਂ ਵਿੱਚ ਕਿਸੇ ਪੀਲਾ ਰੇਸ਼ਮੀ ਕੱਪੜਾ ਵਿਛਾਇਆ ਹੋਇਆ ਹੋਵੇ ਜਾਂ ਸੋਨਾ ਖਿਲ੍ਹਾਰਿਆ ਹੋਇਆ ਹੋਵੇ । ਇਸ ਸਮੇਂ ਸੱਤਵਰਗ, ਗੁੱਟਾ ਅਤੇ ਗੇਂਦਾ ਆਦਿ ਫੁੱਲ ਸਭ ਖਿੜ ਜਾਂਦੇ ਹਨ । ਇਨ੍ਹਾਂ ਦਾ ਰੰਗ ਵੀ ਪੀਲਾ, ਪੱਕਾ ਪੀਲ਼ਾ ਜਾਂ ਸੰਗਤਰੀ ਹੁੰਦਾ ਹੈ । ਹੋਰ ਵੀ ਕਈ ਪੀਲੇ ਰੰਗ ਦੇ ਫੁੱਲ ਖਿੜੇ ਹੋਏ ਹੁੰਦੇ ਹਨ । ਇਸ ਲਈ ਇਸ ਰੁੱਤ ਨੂੰ ਬਸੰਤ ਰੁੱਤ ਕਿਹਾ ਜਾਂਦਾ ਹੈ ।

ਇਸ ਦਿਨ ਬਸੰਤ ਰੁੱਤ ਅਰੰਭ ਹੁੰਦੀ ਹੈ । ਇਸ ਲਈ ਇਸ ਦਿਨ ਮੇਲੇ ਵੀ ਲੱਗਦੇ ਹਨ । ਇਸ ਬਸੰਤ ਰੁੱਤ ਦੀ ਖ਼ੁਸ਼ੀ ਵਿੱਚ ਲੋਕ ਪੀਲੇ ਕੱਪੜੇ ਪਾਉਂਦੇ ਹਨ । ਘਰ ਵਿੱਚ ਪੀਲਾ ਕੜਾਹ ਤੇ ਪੀਲੇ ਚੌਲ ਬਣਾਉਂਦੇ ਹਨ ।

ਬਸੰਤ ਰੁੱਤ ਨੂੰ ਅਕਾਸ਼ ਸਾਫ਼ ਹੁੰਦਾ ਹੈ । ਅਕਾਸ਼ ਬੜਾ ਪਿਆਰਾ ਨੀਲਾ–ਨੀਲਾ ਲੱਗਦਾ ਹੈ । ਇਸ ਨਿਰਮਲ ਅਕਾਸ਼ ਵੱਲ ਵੇਖਣਾ ਬਹੁਤ ਗੁੱਣਕਾਰੀ ਹੁੰਦਾ ਹੈ । ਨੀਲੇ ਅਕਾਸ਼ ਵੱਲ ਵੇਖਣ ਨਾਲ ਵੈਦਿਕ ਦ੍ਰਿਸ਼ਟੀ ਅਨੁਸਾਰ ਅਖਾਂ ਦੀ ਜੋਤ ਨਰੋਈ ਹੁੰਦੀ ਹੈ । ਬਸੰਤ ਪੰਚਮੀ ਨੂੰ ਪਤੰਗ ਉੱਡਾਉਣ ਸਮੇਂ ਸਹਿਜ ਸੁਭਾਅ ਹੀ ਪਤੰਗ ਉੱਡਾਉਣ ਵਾਲੇ ਦੀਆਂ ਅੱਖਾਂ ਨੀਲੇ ਨਿਰਮਲ ਅਕਾਸ਼ ਦਾ ਨਜ਼ਾਰਾ ਲੈਣ ਦੇ ਯੋਗ ਹੋ ਜਾਂਦੀਆਂ ਹਨ । ਇਸ ਲਈ ਬਸੰਤ ਪੰਚਮੀ ਦੇ ਮੇਲੇ ਤੇ ਪਤੰਗ ਉਡਾਏ ਜਾਂਦੇ ਹਨ । ਅਸਲ ਵਿੱਚ ਇਹ ਪਤੰਗਾਂ ਦਾ ਮੇਲਾ ਹੈ । ਹਰ ਸ਼ਹਿਰ ਦੇ ਲਾਗੇ

ਖੁੱਲ੍ਹੇ ਥਾਂ ਵਿੱਚ ਇਹ ਮੇਲਾ ਲੱਗਦਾ ਹੈ । ਲੋਕ ਪੀਲੇ-ਪੀਲੇ ਸੋਹਣੇ ਕੱਪੜੇ ਪਾ ਕੇ ਆਉਂਦੇ ਹਨ । ਬੱਚੇ ਅਤੇ ਜੁਆਨ ਸਭ ਇੱਥੇ ਪਤੰਗ ਉੱਡਾਉਂਦੇ ਹਨ । ਪਤੰਗ ਵਧੇਰੇ ਕਰਕੇ ਪੀਲੇ ਰੰਗ ਦੇ ਹੁੰਦੇ ਹਨ, ਪਰ ਬਾਕੀ ਰੰਗਾਂ ਦੇ ਵੀ ਉੱਡਾਏ ਜਾਂਦੇ ਹਨ । ਪਤੰਗ ਕਈ ਸ਼ਕਲਾਂ ਦੇ ਹੁੰਦੇ ਹਨ । ਹਰ ਇੱਕ ਕੋਲ ਵੱਡੇ-ਵੱਡੇ ਡੋਰ ਦੇ ਗੋਲੇ ਹੁੰਦੇ ਹਨ । ਇਹ ਗੋਲੇ ਇਸ ਕਰਕੇ ਵੱਡੇ ਹੁੰਦੇ ਹਨ ਕਿ ਕਾਗਜ਼ ਦੇ ਗੋਲੇ ਬਣਾ ਕੇ ਉੱਤੇ ਡੋਰ ਲਪੇਟੀ ਹੋਈ ਹੁੰਦੀ ਹੈ, ਤਾਂ ਜੋ ਡੋਰ ਉਲਝੇ ਨਾ ਅਤੇ ਉੱਡਾਉਣ ਵਾਲਾ ਸੌਖਾ ਉਸ ਨੂੰ ਫੜ ਕੇ ਸਾਂਭ ਸਕੇ ।

ਇਸ ਡੋਰ ਨੂੰ ਮਾਂਜਾ ਲੱਗਾ ਹੋਇਆ ਹੁੰਦਾ ਹੈ, ਭਾਵ ਸ਼ੀਸ਼ਾ ਰੰਗਦਾਰ ਪੱਤਲੇ ਸੁਰੇਸ਼ ਦੇ ਘੋਲ ਵਿੱਚ ਘੋਲ ਕੇ ਡੋਰ ਉੱਤੇ ਮਲਿਆ ਹੋਇਆ ਹੁੰਦਾ ਹੈ । ਉੱਡਦੇ ਪਤੰਗ ਜਾਂ ਗੁੱਡੀਆਂ ਪੇਚਾ ਲੜਾਉਂਦੀਆਂ ਹਨ । ਭਾਵ ਇੱਕ ਆਦਮੀ ਆਪਣੀ ਪਤੰਗ ਦੀ ਡੋਰ ਨਾਲ ਦੂਜੇ ਪਤੰਗ ਦੀ ਡੋਰ ਨੂੰ ਦਾਅ ਨਾਲ ਕੱਟਣਾ ਚਾਹੁੰਦਾ ਹੈ । ਕਈਆਂ ਦੀਆਂ ਗੁੱਡੀਆਂ ਕੱਟੀਆਂ ਜਾਂਦੀਆਂ ਹਨ । ਕਦੀ ਗੁੱਡੀ ਸਣੇ ਡੋਰ ਥੱਲੇ ਡਿੱਗਣ ਲੱਗ ਪੈਂਦੀ ਹੈ । ਬੱਚੇ ਅਤੇ ਮੁੰਡੇ ਸੋਟੀਆਂ ਲੈ ਕੇ ਡੋਰ ਤੇ ਕੱਟੀ ਗੁੱਡੀ ਲੁੱਟਣ ਲਈ ਦੌੜਦੇ ਹਨ । ਕਈ ਵਾਰੀ ਇਉਂ ਖੋਹ-ਖੁਆਈ ਵਿੱਚ ਗੁੱਡੀ ਪਾਟ ਜਾਂਦੀ ਹਾਂ । ਗੁੱਡੀ ਲੁੱਟਣ ਵਾਲਾ ਜਿੰਨੀ ਡੋਰ ਉਸ ਦੇ ਹੱਥ ਆਵੇ ਸਾਂਭ ਲੈਂਦਾ ਹੈ । ਗੁੱਡੀ ਕੱਟਣੀ ਤੇ ਗੁੱਡੀ ਲੁੱਟਣਾ ਇਸ ਮੇਲੇ ਵਿੱਚ ਖ਼ਾਸ ਸ਼ੁਗਲ ਹੈ । ਗੁੱਡੀ ਲੁੱਟਣੀ ਬੱਚੇ ਅਤੇ ਜੁਆਨ ਸ਼ੁਭ ਸ਼ਗਨ ਮੰਨਦੇ ਹਨ । ਕਿਸੇ ਜਿੱਤ ਦਾ ਸੰਕੇਤ ਸਮਝਦੇ ਹਨ ।

ਇਹ ਮੇਲਾ ਦਸ ਕੁ ਵਜੇ ਸਵੇਰੇ ਅਰੰਭ ਹੁੰਦਾ ਹੈ ਅਤੇ ਸ਼ਾਮ ਨੂੰ ਖ਼ਤਮ ਹੋ ਜਾਂਦਾ ਹੈ ।

ਮੇਲੇ ਉੱਤੇ ਕਈ ਭਾਂਤ ਦੀਆਂ ਦੁਕਾਨਾਂ ਹੁੰਦੀਆਂ ਹਨ, ਜਿਨ੍ਹਾਂ ਵਿੱਚ ਵਧੇਰੇ ਕਰਕੇ ਪੀਲੇ ਰੰਗ ਦੀਆਂ ਮਿਠਿਆਈਆਂ ਤੇ ਚੀਜ਼ਾਂ ਮਿਲਦੀਆਂ ਹਨ ।

ਕਦੀ-ਕਦੀ ਮੇਲੇ ਵਿੱਚ ਭੰਗੜਾ ਵੀ ਪੈਂਦਾ ਹੈ ।

ਬੱਚੇ ਇਉਂ ਗਾਉਂਦੇ ਅਤੇ ਨੱਚਦੇ ਟੱਪਦੇ ਹਨ :

ਮੇਲਾ ਹੈ ਬਹਾਰ ਦਾ,

ਸਾਨੂੰ ਵਾਜਾਂ ਮਾਰਦਾ ।

ਇਨ੍ਹਾਂ ਮੇਲਿਆਂ ਉੱਤੇ ਹਜ਼ਾਰਾਂ ਰੁਪਿਆਂ ਦੇ ਪਤੰਗ ਤੇ ਡੋਰ ਵਿਕ ਜਾਂਦੇ ਹਨ ।

ਜਪਾਨ ਵਿੱਚ ਪਤੰਗ ਉੱਡਾਉਣਾ ਇੱਕ ਕਲਾ ਸਮਝੀ ਜਾਂਦੀ ਹੈ । ਕਿਉਂਕਿ ਜਪਾਨ ਫੁੱਲਾਂ ਦਾ ਦੇਸ਼ ਹੈ, ਇਸ ਲਈ ਉਹ ਪਤੰਗ ਵੀ ਫੁੱਲਾਂ ਵਾਂਗ ਕਈ ਸ਼ਕਲਾਂ ਦੇ ਬਣਾਉਂਦੇ ਹਨ । ਉੱਥੇ ਇਹ ਮੁਕਾਬਲਾ ਵੀ ਹੁੰਦਾ ਹੈ ਕਿ ਇੱਕ ਆਦਮੀ ਇੱਕੋ ਸਮੇਂ ਵੱਧ ਤੋਂ ਵੱਧ ਕਿੰਨੇ ਪਤੰਗ ਉੱਡਾ ਸਕਦਾ ਹੈ । ਪਿੱਛੇ ਜਿਹੇ ਇਹ ਮੁਕਾਬਲਾ ਹੋਇਆ ਸੀ ਅਤੇ ਇੱਕ ਆਦਮੀ ਨੇ ਇੱਕੋ ਸਮੇਂ ਦੋ ਸੌ ਸੱਠ ਪਤੰਗ ਇਕੱਠੇ ਉੱਡਾਏ ਸਨ ।

## ਅਭਿਆਸ

1. ਲਿਖੋ—ਮੇਲਾ ਹੈ ਬਹਾਰ ਦਾ,
   ਸਾਨੂੰ ਵਾਜਾਂ ਮਾਰਦਾ ।

2. ਦੱਸੋ—(1) ਬਸੰਤ ਪੰਚਮੀ ਕਦ ਹੁੰਦੀ ਹੈ ?

(2) ਬਸੰਤ ਰੁੱਤ ਬਾਰੇ ਕਿਹੜੀ ਕਹਾਵਤ ਹੈ ?

(3) ਇਸ ਰੁੱਤ ਵਿੱਚ ਕਿਹੜੇ ਕਿਹੜੇ ਬਸੰਤੀ ਫੁੱਲ ਖਿੜਦੇ ਹਨ ?

(4) ਸਰ੍ਹੋਂ ਤੇ ਤੋਰੀਏ ਦੇ ਫੁੱਲਾਂ ਦਾ ਰੰਗ ਕਿਹੋ ਜਿਹਾ ਹੁੰਦਾ ਹੈ ?

(5) ਇਸ ਰੁੱਤ ਨੂੰ ਬਸੰਤ ਰੁੱਤ ਕਿਉਂ ਕਿਹਾ ਜਾਂਦਾ ਹੈ ?

(6) ਇਸ ਰੁੱਤ ਵਿੱਚ ਅਕਾਸ਼ ਕਿਹੋ ਜਿਹਾ ਹੁੰਦਾ ਹੈ ?

(7) ਇਸ ਦਿਨ ਪਤੰਗ ਉਡਾਉਣ ਦਾ ਕੀ ਭਾਵ ਹੈ ?

(8) ਡੋਰ ਕਿਸ ਚੀਜ਼ ਤੇ ਲਪੇਟੀ ਹੁੰਦੀ ਹੈ ?

(9) ਬਸੰਤ ਪੰਚਮੀ ਵਾਲੇ ਦਿਨ ਲੋਕ ਭੋਜਨ ਕਿਸ ਰੰਗ ਦਾ ਬਣਾਉਂਦੇ ਹਨ ?

(10) ਪੇਚਾ ਕੀ ਹੁੰਦਾ ਹੈ ?

(11) ਪੇਚੇ ਨਾਲ ਕੀ ਹੁੰਦਾ ਹੈ ?

(12) ਕੱਟੀ ਪਤੰਗ ਨੂੰ ਕੌਣ ਲੁੱਟਦਾ ਹੈ ?

(13) ਬਸੰਤ ਦੇ ਮੇਲੇ ਵਿੱਚ ਵੱਡਾ ਸ਼ਗਨ ਕੀ ਹੁੰਦਾ ਹੈ ?

(14) ਇੱਕ ਆਦਮੀ ਨੇ ਕਿੰਨੇ ਪਤੰਗ ਇਕੱਠੇ ਉਡਾਏ ਸਨ ?

3. **ਖ਼ਾਲੀ ਥਾਂ ਭਰੋ—**

(1) ਆਈ ਬਸੰਤ ਪਾਲਾ ............

(2) ਇਸ ਦਿਨ ਤੋਂ ........... ਮੁੱਕ ਜਾਂਦੀ ਹੈ ।

(3) ਇਸ ਡੋਰ ਨੂੰ ............ ਲੱਗਾ ਹੋਇਆ ਹੁੰਦਾ ਹੈ ।

(4) ਇਸ ਦਿਨ ਤੋਂ .............. ਰੁੱਤ ਆਰੰਭ ਹੁੰਦੀ ਹੈ ।

(5) ਤੋਰੀਆ ਵੀ ........... ਹੋਇਆ ਹੁੰਦਾ ਹੈ ।

(6) ਇਸ ਦਿਨ .......... ਲੱਗਦੇ ਹਨ ।

(7) ਕਿਸੇ ਜਿੱਤ ਦਾ .......... ਸਮਝਦੇ ਹਨ ।

4. **ਦਿੱਤੇ ਸ਼ਬਦਾਂ ਦੇ ਵਾਕ ਬਣਾਓ :—**

ਪਤੰਗ, ਡੋਰ, ਪੇਚਾ, ਪੀਲਾ, ਗੁੱਡੀ. ਰੁੱਤ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਡੋਡੀ — ਡੋਡੀਆਂ

ਗੁੱਡੀ — .........................

ਕੁੜੀ — .........................

ਪੋਰੀ — .........................

ਤੋਰੀ — .........................

ਪੂੜੀ — .........................

ਖੁਰੀ — .........................

ਗੱਦੀ — .........................

ਮੋਰੀ — .........................

6. **ਕਰੋ**—(1) ਪਤੰਗ ਖ਼ਰੀਦੋ । ਉਸ ਨੂੰ ਤਣਾਵਾਂ ਪਾਓ । ਉਸ ਨੂੰ ਉਡਾ ਕੇ ਵੇਖੋ । ਜੇ ਕਦੀ ਬਸੰਤ ਦਾ ਮੇਲਾ ਵੇਖਿਆ ਹੈ ਤਾਂ ਉਸ ਬਾਬਤ ਪੰਜ ਵਾਕ ਲਿਖੋ ।

(2) ਦੋਵੇਂ ਬੰਦ ਯਾਦ ਕਰੋ :

(ੳ) ਆਈ ਬਸੰਤ ਪਾਲਾ ਉਡੰਤ ।

(ਅ) ਮੇਲਾ ਹੈ ਬਹਾਰ ਦਾ

ਸਾਨੂੰ ਵਾਜਾਂ ਮਾਰਦਾ ।



ਪਾਠ ਅੱਠਵਾਂ

# ਸੁਨਹਿਰੀ ਮੱਛੀ



ਇੱਕ ਦਰਿਆ ਦੇ ਕੰਢੇ ਬੁੱਢਾ ਤੇ ਬੁੱਢੀ ਰਹਿੰਦੇ ਸਨ । ਬੁੱਢਾ ਮੱਛੀਆਂ ਫੜਨ ਦਾ ਕੰਮ ਕਰਦਾ ਸੀ । ਉਹ ਨਿੱਤ ਦਰਿਆ ਤੋਂ ਮੱਛੀਆਂ ਫੜਨ ਜਾਇਆ ਕਰਦਾ ਸੀ । ਉਨ੍ਹਾਂ ਦੇ ਕੋਲ ਟੁੱਟਾ ਹੋਇਆ ਨਹਾਉਣ ਵਾਲਾ ਟੱਬ ਸੀ । ਉਸ ਵਿੱਚੋਂ ਪਾਣੀ ਚੋਂਦਾ ਰਹਿੰਦਾ ਸੀ । ਬੁੱਢੀ ਉਸ ਦੀਆਂ ਮੋਰੀਆਂ ਲੀਰਾਂ ਨਾਲ ਬੰਦ ਕਰਦੀ ਰਹਿੰਦੀ ਸੀ ।

ਇੱਕ ਦਿਨ ਸਵੇਰੇ ਉੱਠ ਕੇ ਬੁੱਢੀ ਘਰ ਦੇ ਬਾਹਰ ਬੈਠੀ ਟੱਬ ਦੀਆਂ ਮੋਰੀਆਂ ਬੰਦ ਕਰਨ ਲੱਗ ਪਈ । ਬੁੱਢਾ ਮੱਛੀਆਂ ਫੜਨ ਚਲਾ ਗਿਆ ।

ਬੁੱਢੇ ਨੇ ਜਾਲ ਦਰਿਆ ਵਿੱਚ ਸੁੱਟਿਆ । ਕਿੰਨਾ ਚਿਰ ਜਾਲ ਦਰਿਆ ਵਿੱਚ ਰੱਖਿਆ, ਪਰ ਉਹ ਭਾਰਾ ਨਾ ਹੋਇਆ, ਜਿਵੇਂ ਕੋਈ ਵੀ ਮੱਛੀ ਨਾ ਫਸੀ ਹੋਵੇ । ਨਿਰਾਸ ਹੋ ਕੇ ਉਸ ਨੇ ਉਂਝ ਹੀ ਜਾਲ ਖਿੱਚ ਲਿਆ । ਉਸ ਵਿੱਚ ਇੱਕ ਸੁਨਹਿਰੀ ਮੱਛੀ ਸੀ । ਉਸ ਨੇ ਜਾਲ ਵਿੱਚੋਂ ਮੱਛੀ ਕੱਢੀ । ਮੱਛੀ ਬਹੁਤ ਸੋਹਣੀ ਸੀ । ਬੜੀ ਪਿਆਰੀ ਲੱਗਦੀ ਸੀ । ਮੱਛੀ ਨੇ ਬੜੀ ਮਿੱਠੀ ਅਵਾਜ਼ ਵਿੱਚ ਕਿਹਾ, 'ਬਾਬਾ ! ਜੇ ਤੂੰ ਮੈਨੂੰ ਛੱਡ ਦੇਵੇਂ ਤਾਂ ਮੈਂ ਤੇਰਾ ਉਪਕਾਰ ਕਦੀ ਨਾ ਭੁੱਲਾਂਗੀ । ਜੋ ਮੰਗਿਆ ਕਰੇਂਗਾ ਤੈਨੂੰ ਦਿਆ ਕਰਾਂਗੀ ।'

ਬੁੱਢੇ ਨੂੰ ਮੱਛੀ ਤੇ ਤਰਸ ਆ ਗਿਆ । ਉਸ ਨੇ ਮੱਛੀ ਦਰਿਆ ਵਿੱਚ ਛੱਡ ਦਿੱਤੀ । ਮੱਛੀ ਝੱਟ ਪਾਣੀ ਵਿੱਚ ਲੁਕ ਗਈ ।

ਬੁੱਢਾ ਖ਼ਾਲੀ ਹੱਥ ਘਰ ਚਲਾ ਗਿਆ । ਬੁੱਢੀ ਅਜੇ ਟੱਬ ਠੀਕ ਕਰ ਰਹੀ ਸੀ । ਖ਼ਾਲੀ ਹੱਥ ਬੁੱਢੇ ਨੂੰ ਵੇਖ ਕੇ ਕਹਿਣ ਲੱਗੀ, 'ਅੱਜ ਕੋਈ ਮੱਛੀ ਨਹੀਂ ਲਿਆਇਆ ? ਕੀ ਉੱਥੇ ਹੀ ਵੇਚ ਆਇਆ ਏਂ ?'

ਬੁੱਢੇ ਨੇ ਦੱਸਿਆ, 'ਕੇਵਲ ਇੱਕ ਸੁਨਹਿਰੀ ਮੱਛੀ ਫੜੀ ਸੀ ਅਤੇ ਮੱਛੀ ਦੇ ਕਹਿਣ ਤੇ ਮੈਂ ਉਸ ਨੂੰ ਛੱਡ ਦਿੱਤਾ ਸੀ । ਉਹ ਕਹਿੰਦੀ ਸੀ ਕਿ ਤੂੰ ਜੋ ਮੈਥੋਂ ਮੰਗੇਂਗਾ ਮੈਂ ਤੈਨੂੰ ਦਿਆ ਕਰਾਂਗੀ ।'

ਬੁੱਢੀ ਨੇ ਕਾਹਲੀ ਨਾਲ ਕਿਹਾ, 'ਫੇਰ ਤੂੰ ਕੁਝ ਮੰਗਿਆ ਨਹੀਂ ?'

ਬੁੱਢੇ ਨੇ ਉੱਤਰ ਦਿੱਤਾ, 'ਨਹੀਂ । ਮੈਂ ਤਾਂ ਕੁਝ ਨਹੀਂ ਮੰਗਿਆ ।'

ਬੁੱਢੀ ਕੜਕੀ, 'ਤੂੰ ਬੁੱਧੂ ਹੀ ਰਿਹਾ । ਵੇਖਦਾ ਨਹੀਂ ਸਾਡਾ ਟੱਬ ਟੁੱਟਾ ਹੋਇਆ ਹੈ, ਹੋਰ ਨਹੀਂ ਤਾਂ ਟੱਬ ਹੀ ਮੰਗ ਲੈਣਾ ਸੀ । ਜਾ, ਹੁਣ ਮੰਗ ਲੈ ।'

ਬੁੱਢੀ ਦੀ ਝਾੜ ਸੁਣ ਕੇ ਬੁੱਢਾ ਦਰਿਆ ਤੇ ਗਿਆ । ਪਿਆਰੀ ਮੱਛੀ ਨੂੰ ਅਵਾਜ਼ ਮਾਰੀ । ਮੱਛੀ ਪਾਣੀ ਤੋਂ ਬਾਹਰ ਆਈ ਤੇ ਕਹਿਣ

ਲੱਗੀ ਕੀ ਗੱਲ ਏ ?'

ਬੁੱਢੇ ਨੇ ਕਿਹਾ, 'ਇੱਕ ਵਧੀਆ ਟੱਬ ਚਾਹੀਦਾ ਹੈ ।'

'ਅੱਛਾ' ਕਹਿ ਕੇ ਮੱਛੀ ਪਾਣੀ ਵਿੱਚ ਲੁਕ ਗਈ ।

ਬੁੱਢਾ ਘਰ ਪੁੱਜਾ । ਬਹੁਤ ਵਧੀਆ ਨਵਾਂ ਟੱਬ ਘਰ ਪਿਆ ਸੀ । ਬੁੱਢੀ ਫੇਰ ਕੜਕੀ, 'ਮੰਗਣ ਲੱਗਾ ਸੀ ਤਾਂ ਕੋਈ ਚੰਗੀ ਚੀਜ਼ ਮੰਗਣੀ ਸੀ । ਵੇਖਦਾ ਨਹੀਂ ਸਾਡਾ ਘਰ ਕਿੰਨਾ ਭੈੜਾ ਏ । ਮਿੱਟੀ ਡਿੱਗਦੀ ਰਹਿੰਦੀ ਹੈ । ਜਾਹ ਫੇਰ, ਮੱਛੀ ਤੋਂ ਚੰਗਾ ਘਰ ਮੰਗ ਲੈ ।'

ਬੁੱਢਾ ਫੇਰ ਦਰਿਆ ਤੇ ਗਿਆ । ਮੱਛੀ ਨੂੰ ਅਵਾਜ਼ ਮਾਰੀ । ਮੱਛੀ ਬਾਹਰ ਆਈ । ਬੁੱਢੇ ਨੇ ਚੰਗਾ ਘਰ ਮੰਗਿਆ । ਮੱਛੀ 'ਅੱਛਾ' ਕਹਿ ਕੇ ਫੇਰ ਲੁਕ ਗਈ । ਬੁੱਢਾ ਘਰ ਆਇਆ । ਬੁੱਢੀ ਬਹੁਤ ਸੋਹਣੇ ਘਰ ਵਿੱਚ ਬੈਠੀ ਸੀ । ਬੁੱਢੀ ਫੇਰ ਕੜਕੀ, 'ਜੇ ਮੱਛੀ ਸਭ ਕੁਝ ਦੇ ਸਕਦੀ ਹੈ, ਤਾਂ ਫੇਰ ਨਿਰਾ ਘਰ ਹੀ ਮੰਗਣਾ ਸੀ । ਇਹ ਘਰ ਤਾਂ ਰਾਣੀਆਂ ਵਰਗਾ ਹੈ । ਜਾ ਕੇ ਮੱਛੀ ਨੂੰ ਕਹਿ ਕਿ ਉਹ ਮੈਨੂੰ ਰਾਣੀ ਬਣਾ ਦੇਵੇ ।

ਬੁੱਢਾ ਫੇਰ ਚੁੱਪ ਚੁੱਪੀਤਾ ਦਰਿਆ ਤੇ ਗਿਆ । ਮੱਛੀ ਨੂੰ ਅਵਾਜ਼ ਮਾਰੀ । ਮੱਛੀ ਬਾਹਰ ਆਈ । ਬੁੱਢੇ ਨੇ ਮੱਛੀ ਨੂੰ ਮੰਗ ਦੱਸੀ । ਮੱਛੀ 'ਅੱਛਾ' ਕਹਿ ਕੇ ਫੇਰ ਲੁਕ ਗਈ ।

ਬੁੱਢਾ ਘਰ ਆਇਆ । ਬੁੱਢੀ ਇੱਕ ਬਹੁਤ ਸੁੰਦਰ ਤਖ਼ਤ ਤੇ ਬੈਠੀ ਸੀ । ਬਹੁਤ ਆਕੜ ਕੇ ਗੱਲ ਕਰਦੀ ਸੀ । ਉਹ ਫੇਰ ਕੜਕੀ, 'ਮੈਂ ਰਾਣੀ ਤਾਂ ਬਣ ਗਈ ਹਾਂ । ਹੁਣ ਸਭ ਕੁਝ ਮੇਰੇ ਅਧੀਨ ਚਾਹੀਦਾ ਹੈ । ਦਰਿਆ ਅਤੇ ਦਰਿਆ ਦੀਆਂ ਮੱਛੀਆਂ ਵੀ ਮੇਰੇ ਕੋਲ ਹੋਣੀਆਂ ਚਾਹੀਦੀਆਂ ਹਨ । ਜਾ ਮੱਛੀ ਨੂੰ ਕਹਿ ਕਿ ਉਹ ਸਭ ਕੁਝ ਮੇਰੇ ਅਧੀਨ ਕਰ ਦੇਵੇ; ਦਰਿਆ, ਦਰਿਆ ਦੀਆਂ ਮੱਛੀਆਂ ਪਹਾੜ ਆਦਿ ਸਭ ਕੁਝ ।'

ਬੁੱਢਾ ਫੇਰ ਦਰਿਆ ਤੇ ਗਿਆ । ਮੱਛੀ ਨੂੰ ਅਵਾਜ਼ ਮਾਰੀ । ਮੱਛੀ ਬਾਹਰ ਆਈ । ਬੁੱਢੇ ਨੇ ਕਿਹਾ, 'ਮੇਰੀ ਬੁੱਢੀ ਦਰਿਆ, ਦਰਿਆ ਦੀਆਂ ਮੱਛੀਆਂ, ਪਹਾੜ ਭਾਵ ਸਭ ਕੁਝ ਲੈਣਾ ਚਾਹੁੰਦੀ ਹੈ ।'

ਮੱਛੀ ਕੁਝ ਨਾ ਬੋਲੀ । ਉਸ ਨੇ ਗੁੱਸੇ ਵਿੱਚ ਇੱਕ ਚੱਕਰ ਲਾਇਆ ਅਤੇ ਉਹ ਪਾਣੀ ਵਿੱਚ ਲੋਪ ਹੋ ਗਈ । ਬੁੱਢਾ ਘਰ ਆਇਆ । ਬੁੱਢੀ ਆਪਣਾ ਪਹਿਲਾ ਟੱਬ ਠੀਕ ਕਰ ਰਹੀ ਸੀ । ਸਭ ਕੁਝ ਲੋਪ ਹੋ ਗਿਆ ਸੀ । ਬੁੱਢੀ ਨੇ ਲਾਲਚ ਨਾਲ ਸਭ ਕੁਝ ਗੁਆ ਲਿਆ ਸੀ ।

ਲਾਲਚ ਕਰਨਾ ਬਹੁਤ ਵੱਡੀ ਮੂਰਖਤਾ ਹੈ ।

## ਅਭਿਆਸ

1. ਲਿਖੋ —ਲਾਲਚ ਕਰਨਾ ਬਹੁਤ ਵੱਡੀ ਮੂਰਖਤਾ ਹੈ ।
2. ਦੱਸੋ—(1) ਬੁੱਢੀ ਕੀ ਕਰਦੀ ਸੀ ਜਦ ਬੁੱਢਾ ਦਰਿਆ ਵੱਲ ਗਿਆ ?
   (2) ਬੁੱਢਾ ਕੀ ਕੰਮ ਕਰਦਾ ਸੀ ?
   (3) ਜਾਲ ਕਿਉਂ ਨਾ ਭਾਰਾ ਹੋਇਆ ?
   (4) ਜਾਲ ਵਿੱਚੋਂ ਕੀ ਨਿਕਲਿਆ ?
   (5) ਮੱਛੀ ਦਾ ਰੰਗ ਕਿਹੋ ਜਿਹਾ ਸੀ ?
   (6) ਮੱਛੀ ਨੇ ਕੀ ਬੇਨਤੀ ਕੀਤੀ ?
   (7) ਬੁੱਢੀ ਨੇ ਪਹਿਲੀ ਵਾਰੀ ਕੀ ਮੰਗਿਆ ?
   (8) ਬੁੱਢੀ ਨੇ ਦੂਜੀ ਵਾਰੀ ਕੀ ਮੰਗਿਆ ?
   (9) ਬੁੱਢੀ ਨੇ ਤੀਜੀ ਵਾਰੀ ਕੀ ਮੰਗਿਆ ?
   (10) ਮੱਛੀ ਕਿਉਂ ਗੁੱਸੇ ਹੋਈ ?
   (11) ਜਦ ਅਖੀਰੀ ਵਾਰੀ ਬੁੱਢਾ ਘਰ ਆਇਆ ਤਾਂ ਬੁੱਢੀ ਕੀ ਕਰ ਰਹੀ ਸੀ ?
3. ਖ਼ਾਲੀ ਥਾਂ ਭਰੋ—(1) ਬੁੱਢਾ ਮੱਛੀਆਂ ..................... ਚਲਾ ਗਿਆ ।
   (2) ਜੋ ਮੰਗਿਆ ਕਰੇਂਗਾ ਸੋ ......................... ਕਰਾਂਗੀ ।
   (3) ਮੱਛੀ ਝੱਟ ......................... ਵਿੱਚ ਲੁੱਕ ਗਈ ।
   (4) ਬੁੱਢੀ ਦੀ ਝਾੜ ਸੁਣ ਕੇ ਬੁੱਢਾ ................ ਤੇ ਗਿਆ ।
   (5) ਬੁੱਢੇ ਨੇ ......................... ਮੰਗਿਆ ।
   (6) ਬਹੁਤ ਵਧੀਆ ......................... ਟੱਬ ਘਰ ਪਿਆ ਸੀ ।
4. ਵਾਕ ਬਣਾਓ—ਚੁੱਪ-ਚੁੱਪੀਤਾ, ਮੰਗਿਆ, ਮਿੱਟੀ, ਵਧੀਆ ।



## ਪਾਠ ਨੌਵਾਂ

# ਫੁੱਲਾਂ ਦਾ ਗੁਲਦੱਸਤਾ



ਚਰਨ ਕੌਰ ਦੀ ਮਾਤਾ ਹਰਨਾਮ ਕੌਰ ਆਪਣੀ ਕੋਠੀ ਦੇ ਬਾਗ਼ ਵਿੱਚੋਂ ਕੈਂਚੀ ਨਾਲ ਫੁੱਲ ਕੱਟ ਰਹੀ ਸੀ। ਫੁੱਲ ਕੱਟ ਕੇ ਇੱਕ ਨਿੱਕੀ ਜੇਹੀ ਟੋਕਰੀ ਵਿੱਚ ਪਾਈ ਜਾ ਰਹੀ ਸੀ। ਫੁੱਲ ਕੱਟ ਕੇ ਕੁਝ ਸਰੂ ਦੇ ਪੱਤੇ ਵੀ ਕੈਂਚੀ ਨਾਲ ਕੱਟੇ। ਮਾਤਾ ਫੁੱਲ ਲਿਆ ਕੇ ਆਪਣੀ ਕੋਠੀ ਦੀ ਪੋਰਚ ਵਿੱਚ ਬੈਠ ਗਈ ਤੇ ਗੁਲਦੱਸਤਾ ਬਣਾਉਣ ਲੱਗੀ। ਉਸ ਕੋਲ ਇੱਕ ਭਾਰਾ ਜਿਹਾ ਕਿਸੇ ਧਾਤ ਦਾ ਢੇਲਾ ਸੀ। ਉਹ ਚੌਰਸ ਸੀ। ਇੱਕ ਪਾਸਿਉਂ ਪੱਧਰਾ ਸੀ ਤੇ ਉੱਪਰਲੇ ਪਾਸੇ ਮੇਖਾਂ ਵਾਂਗ ਕਿੰਨੀਆਂ ਸਾਰੀਆਂ ਸੂਈਆਂ ਜੇਹੀਆਂ ਸਨ। ਇੱਕ ਹਰੇ ਰੰਗ ਦਾ ਕੌਲਾ ਜਿਹਾ ਸੀ।

ਐਨੇ ਨੂੰ ਚਰਨ ਕੌਰ ਤੇ ਹਰਮੀਤ ਕੌਰ ਵੀ ਆ ਗ਼ਈਆਂ। ਹਰਮੀਤ ਕੌਰ ਚਰਨ ਕੌਰ ਦੀ ਮਾਸੀ ਦੀ ਧੀ ਸੀ ਅਤੇ ਪਿੰਡ ਵਿੱਚ ਰਹਿਣ ਵਾਲੀ ਸੀ। ਆਪਣੀ ਮਾਸੀ ਕੋਲ ਛੁੱਟੀਆਂ ਕੱਟਣ ਆਈ ਹੋਈ ਸੀ। ਉਹ

ਆਪਣੀ ਮਾਸੀ ਨੂੰ ਗੁਲਦੱਸਤਾ ਬਣਾਉਂਦਿਆਂ ਵੇਖਣ ਲੱਗ ਪਈ ।

ਹਰਮੀਤ ਕੌਰ ਨੇ ਪੁੱਛਿਆ, 'ਮਾਸੀ ਜੀ ! ਇਹ ਕੀ ਕਰ ਰਹੇ ਹੋ ?'

ਹਰਨਾਮ ਕੌਰ ਨੇ ਉੱਤਰ ਦਿੱਤਾ, 'ਬੇਟਾ ! ਮੈਂ ਗੁਲਦੱਸਤਾ ਬਣਾ ਰਹੀ ਹਾਂ ।'

'ਮਾਸੀ ਜੀ ਇਹ ਕਿਹੋ ਜਿਹਾ ਗੁਲਦੱਸਤਾ ਬਣਾ ਰਹੇ ਹੋ ? ਮੇਰੇ ਬੀਬੀ ਜੀ ਤਾਂ ਫੁੱਲ ਤੋੜ ਲੈਂਦੇ ਹਨ । ਫੇਰ ਦੁਆਲੇ ਕੁਝ ਲੰਮੇ-ਲੰਮੇ ਪੱਤੇ ਰੱਖ ਕੇ ਉੱਤੇ ਧਾਗਾ ਬੰਨ ਦਿਆ ਕਰਦੇ ਹਨ, ਪਰ ਤੁਸੀਂ ਤਾਂ ਕਈ ਕੁਝ ਲਈ ਬੈਠੇ ਹੋ', ਹਰਮੀਤ ਨੇ ਕਿਹਾ ।

'ਬੇਟਾ ! ਅੱਗੇ ਗੁਲਦੱਸਤੇ ਇਉਂ ਹੀ ਬਣਾਏ ਜਾਂਦੇ ਸਨ, ਪਰ ਅੱਜ-ਕੱਲ ਗੁਲਦੱਸਤਾ ਇਉਂ ਬਣਾਇਆ ਜਾਂਦਾ ਹੈ ਜਿਵੇਂ ਬੂਟਾ ਹੋਵੇ ਅਤੇ ਬੂਟੇ ਨੂੰ ਫੁੱਲ ਲੱਗੇ ਹੋਏ ਹੋਣ । ਫੁੱਲ ਦੀ ਡੰਡੀ ਵੱਖ-ਵੱਖ ਰਹਿੰਦੀ ਹੈ । ਵੇਖ ਇਹ ਸੂਈਆਂ ਜੇਹੀਆਂ ਹਨ । ਇਨ੍ਹਾਂ ਵਿੱਚ ਡੰਡੀਆਂ ਫਸਾ ਲਈਦੀਆਂ ਹਨ । ਲੋੜ ਅਨੁਸਾਰ ਲੰਮੇ-ਲੰਮੇ ਪੱਤੇ ਵੀ ਇਨ੍ਹਾਂ ਸੂਈਆਂ ਵਿੱਚਕਾਰ ਫਸਾ ਲਈਦੇ ਹਨ । ਇਉਂ ਇਹ ਗੁਲਦੱਸਤਾ ਅਸਲੀ ਫੁੱਲਾਂ ਵਾਲਾ ਬੂਟਾ ਬਣ ਜਾਂਦਾ ਹੈ । ਇਸ ਸੂਈਆਂ ਵਾਲੇ ਠੀਪੇ ਨੂੰ ਫੇਰ ਇਸ ਕੌਲੇ ਵਿੱਚ ਟਿਕਾਈਦਾ ਹੈ । ਕੌਲੇ ਵਿੱਚ ਪਾਣੀ ਪਾ ਦਿੱਤਾ ਜਾਂਦਾ ਹੈ । ਇਸ ਢੰਗ ਨਾਲ ਕਈ ਭਾਂਤ ਦੇ ਗੁਲਦੱਸਤੇ ਬਣ ਜਾਂਦੇ ਹਨ । ਕਈ ਵਾਰੀ ਚੰਗੇ ਪੱਤੇ ਹੀ ਜੁਗਤੀ ਨਾਲ ਟਿਕਾ ਕੇ ਗੁਲਦੱਸਤਾ ਬਣਾ ਲਈਦਾ ਹੈ । ਕਈ ਵਾਰੀ ਜੇ ਅਸਲੀ ਫੁੱਲ ਥੋੜ੍ਹੇ ਹੋਣ ਤਾਂ ਨਕਲੀ ਫੁੱਲ ਵੀ ਨਾਲ ਟਿਕਾ ਲਈਦੇ ਹਨ', ਹਰਨਾਮ ਕੌਰ ਨੇ ਬੜੇ ਵਿਸਥਾਰ ਨਾਲ ਸਮਝਾਇਆ ।

ਹਰਮੀਤ ਕੌਰ ਨੇ ਪੁੱਛਿਆ, 'ਮਾਸੀ ਜੀ ਨਕਲੀ ਫੁੱਲ ਕਾਹਦੇ ਬਣੇ ਹੋਏ ਹੁੰਦੇ ਹਨ ? ਕੀ ਕਾਗ਼ਜ਼ਾਂ ਦੇ ਬਣੇ ਹੋਏ ਹੁੰਦੇ ਹਨ ?'

'ਨਹੀਂ ਬੇਟੀ, ਇਹ ਪਲਾਸਟਿਕ ਦੇ ਬਣੇ ਹੋਏ ਹੁੰਦੇ ਹਨ । ਇਹ ਐਨੇ ਸੁੰਦਰ ਹੁੰਦੇ ਹਨ ਕਿ ਪਛਾਣੇ ਨਹੀਂ ਜਾਂਦੇ, ਅਸਲੀ ਹਨ ਜਾਂ ਨਕਲੀ । ਜਾ ਚਰਨ ਕੌਰ, ਆਪਣੀ ਭੈਣ ਨੂੰ ਅੰਦਰੋਂ ਪਲਾਸਟਿਕ ਦੇ ਨਕਲੀ ਫੁੱਲ ਲਿਆ ਕਿ ਵਿਖਾ', ਹਰਨਾਮ ਕੌਰ ਨੇ ਕਿਹਾ

ਚਰਨ ਕੌਰ ਅੰਦਰੋਂ ਪਲਾਸਟਿਕ ਦੇ ਫੁੱਲ ਚੁੱਕ ਲਿਆਈ । ਲਿਆ ਕੇ ਹਰਮੀਤ ਨੂੰ ਵਿਖਾਏ ਤੇ ਕਿਹਾ, 'ਵੇਖ ਭੈਣ ਕਿਤੇ ਪਛਾਣ ਹੁੰਦੇ ਨੇ ?'

'ਹਾਂ ਭੈਣ, ਇਹ ਤਾਂ ਬਿਲਕੁਲ ਅਸਲੀ ਜਾਪਦੇ ਹਨ', ਹਰਮੀਤ ਨੇ ਚੰਗੀ ਤਰ੍ਹਾਂ ਪਲਾਸਟਿਕ ਦੇ ਫੁੱਲਾਂ ਨੂੰ ਵੇਖ ਕੇ ਕਿਹਾ ।

ਹਰਨਾਮ ਕੌਰ ਨੇ ਇੱਕ ਫੁੱਲ ਗੁਲਦੱਸਤੇ ਵਿੱਚ ਪਲਾਸਟਿਕ ਦਾ ਵੀ ਲਾ ਦਿੱਤਾ ।

'ਸੱਚੀਂ ਮਾਸੀ ਜੀ, ਪਤਾ ਹੀ ਨਹੀਂ ਲੱਗਦਾ ਕਿ ਅਸਲੀ ਫੁੱਲ ਕਿਹੜਾ ਹੈ ਤੇ ਨਕਲੀ ਕਿਹੜਾ ਹੈ', ਹਰਮੀਤ ਨੇ ਖ਼ੁਸ਼ੀ ਪ੍ਰਗਟ ਕੀਤੀ । ਹਰਨਾਮ ਕੌਰ ਨੇ ਫੇਰ ਆਪਣੀ ਭਾਣਜੀ ਨੂੰ ਇਉਂ ਸਮਝਾਇਆ, 'ਬੇਟਾ ਪਲਾਸਟਿਕ ਦੇ ਫੁੱਲਾਂ ਦਾ ਹੋਰ ਵੀ ਬਹੁਤ ਲਾਭ ਹੈ । ਜਦ ਮੌਸਮ ਐਸਾ ਆ ਜਾਵੇ ਜਦੋਂ ਬਾਗ਼ ਵਿੱਚ ਖਿੜੇ ਫੁੱਲ ਨਾ ਹੋਣ ਤਾਂ ਪਲਾਸਟਿਕ ਦੇ ਫੁੱਲਾਂ ਦਾ ਗੁਲਦੱਸਤਾ ਬਣਾ ਲਈਦਾ ਹੈ । ਕਾਗ਼ਜ਼ ਦੇ ਫੁੱਲ ਤਾਂ ਪਛਾਣੇ ਜਾਂਦੇ ਹਨ ਪਰ ਇਹ ਨਹੀਂ ਪਛਾਣੇ ਜਾਂਦੇ । ਫੇਰ ਇਨ੍ਹਾਂ ਦੀ ਮੌਜ ਇਹ ਹੈ ਕਿ ਸਵੇਰੇ ਇਨ੍ਹਾਂ ਨੂੰ ਚੰਗੀ ਤਰ੍ਹਾਂ ਧੋ ਕੇ ਉੱਤੇ ਖ਼ੁਸ਼ਬੂਦਾਰ ਤੇਲ ਜਾਂ ਅਤਰ ਛਿੜਕ ਲਈਦਾ ਹੈ । ਇਉਂ ਇਨ੍ਹਾਂ ਵਿੱਚੋਂ ਅਸਲੀ ਫੁੱਲਾਂ ਵਾਂਗ ਮਹਿਕ ਵੀ ਆਉਂਦੀ ਰਹਿੰਦੀ ਹੈ । ਇਹ ਫੁੱਲ ਬੜਾ ਚਿਰ ਲੰਘ ਜਾਂਦੇ ਹਨ । ਹਰ ਭਾਂਤ ਦਾ ਫੁੱਲ ਪਲਾਸਟਿਕ ਦਾ ਬਣਿਆ ਮਿਲਦਾ ਹੈ । ਇੱਥੋਂ ਤੀਕ ਕਿ ਮਨੀ-ਪਲਾਂਟ, ਜੋ ਨਿਰੇ ਹਰੇ ਪੱਤਿਆਂ ਵਾਲੀ ਵੇਲ ਹੁੰਦੀ ਹੈ, ਉਹ ਵੀ ਪਲਾਸਟਿਕ ਦੀ ਮਿਲ ਜਾਂਦੀ ਹੈ । ਕਣਕ ਦੇ ਬੂਟੇ ਵੀ ਪਲਾਸਟਿਕ ਦੇ ਮਿਲ ਜਾਂਦੇ ਹਨ । ਸੋ ਪਲਾਸਟਿਕ ਦੇ ਫੁੱਲਾਂ ਨੇ ਉਨ੍ਹਾਂ ਦੇ ਘਰ ਵੀ ਸਜਾ ਦਿੱਤੇ ਹਨ ਜਿਨ੍ਹਾਂ ਕੋਲ ਆਪਣੇ ਘਰ ਅਸਲੀ ਫੁੱਲ ਲਾਉਣ ਦੀ ਥਾਂ ਨਹੀਂ ਹੁੰਦੀ । ਸੋ ਬੇਟਾ, ਪਲਾਸਟਿਕ ਦੇ ਫੁੱਲਾਂ ਨਾਲ ਕਮਰਿਆਂ ਦੀ ਸਜਾਵਟ ਬਹੁਤ ਸੌਖੀ ਤੇ ਸੋਹਣੀ ਕੀਤੀ ਜਾਂਦੀ ਹੈ ।'

'ਸੱਚੀਂ ਮਾਸੀ ਜੀ, ਇਹ ਤਾਂ ਬਹੁਤ ਵਧੀਆ ਚੀਜ਼ ਹੈ । ਮੈਨੂੰ ਤਾਂ ਇਸ ਦਾ ਪਤਾ ਹੀ ਨਹੀਂ ਸੀ । ਮੈਂ ਪਿੰਡ ਜਾਣ ਲੱਗੀ ਜ਼ਰੂਰ ਇਹ ਫੁੱਲ

ਘਰ ਲੈ ਜਾਵਾਂਗੀ', ਹਰਮੀਤ ਨੇ ਕਿਹਾ ।

'ਬੇਟਾ ਜ਼ਰੂਰ ਲੈ ਜਾਈਂ । ਮੈਂ ਤੈਨੂੰ ਕਈ ਕਿਸਮਾਂ ਦੇ ਪਲਾਸਟਿਕ ਦੇ ਫੁੱਲ ਲੈ ਦਿਆਂਗੀ । ਨਵੀਆਂ ਕਾਢਾਂ ਜ਼ਰੂਰ ਸਮੇਂ ਅਨੁਸਾਰ ਵਰਤਣੀਆਂ ਚਾਹੀਦੀਆਂ ਹਨ', ਹਰਨਾਮ ਕੌਰ ਨੇ ਕਿਹਾ ।

ਐਨੇ ਨੂੰ ਹਰਨਾਮ ਕੌਰ ਨੇ ਗੁਲਦੱਸਤਾ ਤਿਆਰ ਕਰ ਲਿਆ । ਉਹ ਗੁਲਦੱਸਤਾ ਅੰਦਰ ਲੈ ਗਈ ਤੇ ਬੱਚੀਆਂ ਖੇਡਣ ਲੱਗ ਪਈਆਂ ।

## ਅਭਿਆਸ

1. **ਲਿਖੋ**—ਨਵੀਆਂ ਕਾਢਾਂ ਜ਼ਰੂਰ ਸਮੇਂ ਅਨੁਸਾਰ ਵਰਤਣੀਆਂ ਚਾਹੀਦੀਆਂ ਹਨ ।
2. **ਦੱਸੋ**—(1) ਹਰਨਾਮ ਕੌਰ ਕੀ ਕੱਟ ਰਹੀ ਸੀ ?
   (2) ਹਰਨਾਮ ਕੌਰ ਕੀ ਬਣਾ ਰਹੀ ਸੀ ?
   (3) ਉਹ ਫੁੱਲ ਕਿਸ ਚੀਜ਼ ਵਿੱਚ ਟਿਕਾ ਰਹੀ ਸੀ ?
   (4) ਦੋਨਾਂ ਕੁੜੀਆਂ ਦਾ ਕੀ ਨਾਂ ਸੀ ?
   (5) ਹਰਮੀਤ ਕੌਣ ਸੀ ?
   (6) ਨਵਾਂ ਗੁਲਦੱਸਤਾ ਕਿਵੇਂ ਬਣਦਾ ਹੈ ? ਇਸ ਢੰਗ ਦਾ ਕੀ ਲਾਭ ਹੈ ?
   (7) ਨਕਲੀ ਫੁੱਲ ਕਿਸ ਚੀਜ਼ ਦੇ ਬਣੇ ਹੋਏ ਹੁੰਦੇ ਹਨ ?
   (8) ਨਕਲੀ ਫੁੱਲ ਵਿੱਚ ਮਹਿਕ ਕਿਵੇਂ ਆਉਣ ਲੱਗ ਪੈਂਦੀ ਹੈ ?
   (9) ਕਾਗਜ਼ ਦੇ ਫੁੱਲਾਂ ਤੇ ਪਲਾਸਟਿਕ ਦੇ ਫੁੱਲਾਂ ਵਿੱਚ ਕੀ ਫਰਕ ਹੈ ?
3. **ਖ਼ਾਲੀ ਥਾਂ ਭਰੋ**—(1) ਅਗੇ ਗੁਲਦੱਸਤੇ ........... ਹੀ ਬਣਾਏ ਜਾਂਦੇ ਸਨ ।
   (2) ਕੌਲੇ ਵਿੱਚ ............. ਪਾ ਦਿੱਤਾ ਜਾਂਦਾ ਹੈ ।
   (3) ਇਹ ਤਾਂ ਬਿਲਕੁਲ ............. ਜਾਪਦੇ ਹਨ ।
   (4) ਇਉਂ ਇਨ੍ਹਾਂ ਵਿੱਚੋਂ .........ਫੁੱਲਾਂ ........ਮਹਿਕ ਵੀ ਆਉਂਦੀ ਰਹਿੰਦੀ ਹੈ ।
4. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ :**

| | |
|---|---|
| ਸੂਈ— | ਸੂਈਆਂ |
| ਸਾਰੀ— | ............................ |
| ਜੇਹੀ— | ............................ |
| ਕੈਂਚੀ— | ............................ |



ਪਾਠ ਦੱਸਵਾਂ

# ਭਾਈ ਵੀਰ ਸਿੰਘ



ਭਾਈ ਵੀਰ ਸਿੰਘ ਜੀ ਪੰਜਾਬੀ ਦੇ ਬਹੁਤ ਵੱਡੇ ਕਵੀ ਤੇ ਨਾਵਲਕਾਰ ਸਨ । ਆਪ ਪੂਰਨ ਗੁਰਸਿੱਖ ਸਨ । ਆਪ ਜੀ ਦਾ ਜਨਮ ਪੰਜ ਦਸੰਬਰ 1872 ਈ: ਨੂੰ ਮਾਤਾ ਉੱਤਮ ਕੌਰ ਦੀ ਕੁੱਖੋਂ ਡਾ: ਚਰਨ ਸਿੰਘ ਜੀ ਦੇ ਘਰ ਅੰਮ੍ਰਿਤਸਰ ਵਿਖੇ ਹੋਇਆ ਸੀ ।

ਆਪ ਜੀ ਨੂੰ ਬਚਪਨ ਤੋਂ ਹੀ ਗੁਰਬਾਣੀ ਨਾਲ ਬਹੁਤ ਪਿਆਰ ਸੀ । ਆਪ ਅੱਠ ਸਾਲ ਦੀ ਉਮਰ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲੱਗ ਪਏ ਸਨ ।

ਆਪ ਜੀ ਦੇ ਜੀਵਨ ਦੇ ਤਿੰਨ ਮੁੱਖ ਨਿਯਮ ਸਨ—ਸਕੂਲ ਬੜੇ ਚਾਅ ਨਾਲ ਜਾਣਾ, ਸਵੇਰੇ ਨਿੱਤ ਸ਼੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨੇ ਅਤੇ ਸ਼ਾਮ ਨੂੰ ਨੇਮ ਨਾਲ ਸੈਰ ਕਰਨ ਜਾਣਾ ।

ਆਪ ਜੀ ਨੇ ਆਪਣੀ ਅਰੰਭਕ ਵਿੱਦਿਆ ਮਿਸ਼ਨ ਸਕੂਲ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ । 1891 ਈ: ਵਿੱਚ ਆਪ ਜੀ ਨੇ ਦਸਵੀਂ ਪਾਸ ਕੀਤੀ । ਆਪ ਆਪਣੇ ਸਾਰੇ ਜ਼ਿਲ੍ਹੇ ਵਿੱਚੋਂ ਪਹਿਲੇ ਨੰਬਰ ਤੇ ਆਏ । ਇਸ ਪ੍ਰਾਪਤੀ ਉੱਤੇ ਆਪ ਜੀ ਨੂੰ ਜ਼ਿਲ੍ਹੇ ਦੇ ਕਰਮਚਾਰੀਆਂ ਵੱਲੋਂ ਸੋਨੇ ਦਾ ਮੈਡਲ ਦਿੱਤਾ ਗਿਆ ।

ਆਪ ਆਪਣਾ ਬਹੁਤਾ ਸਮਾਂ ਆਪਣੇ ਨਾਨਾ ਜੀ ਗਿਆਨੀ ਹਜ਼ਾਰਾ ਸਿੰਘ ਕੋਲ ਹੀ ਬਿਤਾਇਆ ਕਰਦੇ ਸਨ । ਗਿਆਨੀ ਜੀ ਬਹੁਤ ਚੰਗੇ ਲਿਖਾਰੀ ਸਨ ।

ਆਪ ਬਚਪਨ ਤੋਂ ਹੀ ਆਪਣੇ ਆਪ ਵਿੱਚ ਮਘਨ ਰਿਹਾ ਕਰਦੇ ਸਨ ਅਤੇ ਸੁੰਤਤਰ ਸੁਭਾਅ ਵਾਲੇ ਸਨ । ਦਸਵੀਂ ਪਾਸ ਕਰਨ ਤੋਂ ਮਗਰੋਂ ਆਪ ਨੂੰ ਚੰਗੀ ਤੋਂ ਚੰਗੀ ਨੌਕਰੀ ਮਿਲ ਸਕਦੀ ਸੀ, ਪਰ ਆਪ ਨੇ ਨੌਕਰੀ ਕਰਨੀ ਚੰਗੀ ਨਾ ਸਮਝੀ । ਆਪ ਜੀ ਨੇ ਆਪਣੇ ਪਿਤਾ ਦੇ ਮਿੱਤਰ ਵਜ਼ੀਰ ਸਿੰਘ ਨਾਲ ਰਲ ਕੇ ਵਜ਼ੀਰ ਹਿੰਦ ਪ੍ਰੈੱਸ ਨਾਂ ਹੇਠਾਂ ਇੱਕ ਪ੍ਰੈੱਸ ਹਾਲ ਬਜ਼ਾਰ ਅੰਮ੍ਰਿਤਸਰ ਵਿੱਚ ਲਾ ਲਿਆ । ਇਸ ਪ੍ਰੈੱਸ ਰਾਹੀਂ ਪੰਜਾਬੀ ਅਖ਼ਬਾਰ ਅਤੇ ਪੰਜਾਬੀ ਕਿਤਾਬਾਂ ਛਾਪ ਕੇ ਆਪ ਪੰਜਾਬੀ ਬੋਲੀ ਦੀ ਦਿਨ ਰਾਤ ਸੇਵਾ ਕਰਨ ਲੱਗ ਪਏ ।

ਆਪ ਜੀ ਨੇ ਬਹੁਤ ਹੀ ਛੋਟੀ ਉਮਰ ਵਿੱਚ ਕਵਿਤਾ ਲਿਖਣੀ ਅਰੰਭ ਕਰ ਦਿੱਤੀ ਸੀ । ਉਸ ਸਮੇਂ ਪੰਜਾਬੀ ਬੋਲੀ ਵਿੱਚ ਬਹੁਤ ਘੱਟ ਕਵੀ ਕਵਿਤਾ ਲਿਖਦੇ ਸਨ । ਆਪ ਦਲੇਰੀ ਨਾਲ ਪੰਜਾਬੀ ਵਿੱਚ ਚੰਗੀ ਕਵਿਤਾ ਲਿਖਣ ਲੱਗ ਪਏ । ਆਪ ਜੀ ਨੇ ਚੰਗੀ ਕਵਿਤਾ ਦੀਆਂ ਕਿਤਾਬਾਂ ਹੀ ਨਹੀਂ ਲਿਖੀਆਂ ਸਗੋਂ ਹੋਰ ਵੀ ਪੰਜਾਬੀ ਵਿੱਚ ਚੰਗੀਆਂ ਕਿਤਾਬਾਂ ਲਿਖੀਆਂ ਹਨ ।

ਆਪ ਜੀ ਦੀਆਂ ਪ੍ਰਸਿੱਧ ਕਿਤਾਬਾਂ ਇਹ ਹਨ : ਰਾਣਾ ਸੂਰਤ ਸਿੰਘ, ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ ਅਤੇ ਮਟਕ ਹੁਲਾਰੇ ।

ਆਪ ਜੀ ਦਾ ਸੁਭਾਅ ਬੜਾ ਮਿੱਠਾ ਤੇ ਚੰਗਾ ਸੀ । ਆਪ ਦਿਖਾਵੇ ਦੇ ਵਿਰੁੱਧ ਸਨ । ਆਪ ਜੀ ਨੂੰ ਇਕਾਂਤ ਬਹੁਤ ਪਸੰਦ ਸੀ । ਆਪ ਜੀ ਨੂੰ ਕੁਦਰਤੀ ਨਜ਼ਾਰਿਆਂ ਨਾਲ ਬਹੁਤ ਪਿਆਰ ਸੀ । ਇਸ ਲਈ ਆਪ ਜੀ ਨੇ ਫੁੱਲਾਂ, ਝੀਲਾਂ, ਚਸ਼ਮਿਆਂ, ਪਹਾੜਾਂ, ਚਾਂਦਨੀ ਅਤੇ ਦਰਿਆਵਾਂ ਸਬੰਧੀ ਬਹੁਤ ਸੁੰਦਰ ਕਵਿਤਾਵਾਂ ਲਿਖੀਆਂ ਹਨ ।

ਆਪ ਜੀ ਨੂੰ ਕਈ ਕਿਤਾਬਾਂ ਤੇ ਇਨਾਮ ਮਿਲੇ ਸਨ । ਆਪ ਜੀ ਦੀਆਂ ਕਵਿਤਾਵਾਂ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹਾਈਆਂ ਜਾਂਦੀਆਂ ਹਨ ।

ਆਪ ਜੂਨ 1957 ਈ: ਵਿੱਚ ਸਰੀਰ ਤਿਆਗ ਗਏ । ਭਾਈ ਸਾਹਿਬ ਭਾਵੇਂ ਸਾਨੂੰ ਛੱਡ ਗਏ ਹਨ, ਪਰ ਆਪਣੀਆਂ ਕਵਿਤਾਵਾਂ ਕਰਕੇ ਸਦਾ ਜੀਉਂਦੇ ਰਹਿਣਗੇ ।

ਭਾਈ ਸਾਹਿਬ ਜੀ ਦੀ ਇੱਕ ਪ੍ਰਸਿੱਧ ਸਤਰ ਇਹ ਹੈ :

ਸਦਾ ਬਹਾਰ ਉਨ੍ਹਾਂ ਉੱਤੇ, ਜੋ ਹੋ ਦਿਲਗੀਰ ਨਾ ਵਹਿੰਦੇ ।

## ਅਭਿਆਸ

1. **ਲਿਖੋ—** ਉਹ ਆਪਣੀਆਂ ਕਵਿਤਾਵਾਂ ਕਰਕੇ ਸਦਾ ਜੀਉਂਦੇ ਰਹਿਣਗੇ ।
   ਸਦਾ ਬਹਾਰ ਉਨ੍ਹਾਂ ਉੱਤੇ, ਜੋ ਹੋ ਦਿਲਗੀਰ ਨਾ ਵਹਿੰਦੇ ।
2. **ਦੱਸੋ—**(1) ਭਾਈ ਵੀਰ ਸਿੰਘ ਦਾ ਜਨਮ ਕਦ ਹੋਇਆ ?
   (2) ਆਪ ਦਾ ਜਨਮ ਕਿੱਥੇ ਹੋਇਆ ?
   (3) ਆਪ ਕਿੰਨੀ ਉਮਰ ਵਿੱਚ ਪਾਠ ਕਰਨ ਲੱਗ ਪਏ ਸਨ ?
   (4) ਆਪ ਜੀ ਦੇ ਜੀਵਨ ਦੇ ਤਿੰਨ ਨਿਯਮ ਕੀ ਸਨ ?
   (5) ਆਪ ਨੇ ਦਸਵੀਂ ਕਦੋਂ ਪਾਸ ਕੀਤੀ ?
   (6) ਗਿਆਨੀ ਹਜ਼ਾਰਾ ਸਿੰਘ ਕੌਣ ਸਨ ?
   (7) ਆਪ ਨੂੰ ਸੋਨੇ ਦਾ ਤਗਮਾ ਕਿਉਂ ਮਿਲਿਆ ?
   (8) ਆਪ ਨੇ ਨੌਕਰੀ ਕਿਉਂ ਨਾ ਕੀਤੀ ?
   (9) ਆਪ ਜੀ ਨੇ ਕਿਹੜਾ ਪ੍ਰੈਸ ਲਾਇਆ ਤੇ ਕਿੱਥੇ ਲਾਇਆ ?
   (10) ਆਪ ਦੀ ਦੀਆਂ ਕਿਹੜੀਆਂ ਕਿਤਾਬਾਂ ਪ੍ਰਸਿੱਧ ਹਨ ?
   (11) ਆਪ ਕਦ ਸੁਰਗਵਾਸ ਹੋਏ ?
3. **ਸ਼ਬਦਾਂ ਦੇ ਵਾਕ ਬਣਾਓ—** ਝੀਲਾਂ, ਚਸ਼ਮੇਂ, ਪਹਾੜ, ਚਾਂਦਨੀ, ਪਸੰਦ ।



ਪਾਠ ਗਿਆਰ੍ਹਵਾਂ

# ਆ ਬੱਦਲੀਏ ਵਸ ਕੇ ਜਾ



ਆ ਬੱਦਲੀਏ ਵਸ ਕੇ ਜਾ,
ਦੋ ਪਲਾਂ ਦਾ ਜੀਵਨ ਤੇਰਾ,
ਦੇਈਂ ਨਾਂ ਐਵੇਂ ਲੰਘਾ,
ਆ ਅੜੀਏ ਹੱਸ ਕੇ ਜਾ ।

ਚਿਰਾਂ ਤੋਂ ਹੈ ਧਰਤੀ ਤਿਹਾਈ,
ਸਾਰੀ ਬਨਸਪਤ ਹੈ ਕੁਮਲਾਈ,
ਦੋ ਕਣੀਆਂ ਨੂੰ ਪਈ ਉਡੀਕੇ,
ਆ ਕੇ ਛਹਿਬਰ ਲਾ ।
ਆ ਬੱਦਲੀਏ ਵਸ ਕੇ ਜਾ ।



ਗੱਜ ਗੱਜ ਐਵੇਂ ਨਾ ਡਰਾਈਂ,
ਖੇਤਾਂ ਦੇ ਪੱਲੇ ਪਾਣੀ ਪਾਈਂ,
ਭਰ ਦੇ ਸਾਡੇ ਸਭ ਭੰਡਾਰੇ,
ਐਸੀ ਮਿਹਰ ਕਮਾ ।
ਆ ਬੱਦਲੀਏ ਵਸ ਕੇ ਜਾ ।

ਖੇਤ ਵਿਚਾਰੇ ਉੱਪਰ ਵੱਲ ਤੱਕਣ,
ਮੂੰਹੋਂ ਕੁਝ ਵੀ ਬੋਲ ਨ ਸਕਣ,
ਸੜਦੇ ਬਲਦੇ ਖੇਤਾਂ ਅੰਦਰ,
ਰਜ ਕੇ ਮੀਂਹ ਵਰਸਾ ।
ਆ ਬੱਦਲੀਏ ਵਸ ਕੇ ਜਾ ।

ਖੁਲ੍ਹੇ ਦਿਲ ਤੂੰ ਮੀਂਹ ਵਰਸਾਈਂ,
ਕਾਣੀ ਵੰਡ ਨਾ ਕਰਦੀ ਜਾਈਂ,
ਹਰ ਇੱਕ ਨੇ ਆਸ ਹੈ ਰਖੀ,
ਸਭ ਦੀ ਆਸ ਪੁਗਾ ।
ਆ ਬੱਦਲੀਏ ਵਸ ਕੇ ਜਾ ।

ਤੇ ਤੂੰ ਰਜ ਕੇ ਵਰਖਾ ਲਾਈ,
ਵਸ ਜਾਵੇਗੀ ਸਭ ਲੁਕਾਈ,
ਦੇਣਗੇ ਤੈਨੂੰ ਸਭ ਵਧਾਈ,
ਕੋਠੀ ਆਪਣੀ ਦਾਣੇ ਪਾ ।

ਆ ਬੱਦਲੀਏ ਵਸ ਕੇ ਜਾ ।
ਦੋ ਪਲਾਂ ਦਾ ਜੀਵਨ ਤੇਰਾ,
ਦੇਈਂ ਨਾ ਐਵੇਂ ਲੰਘਾ,
ਆ ਬੱਦਲੀਏ ਵਸ ਕੇ ਜਾ ।

## ਅਭਿਆਸ

1. **ਲਿਖੋ**—ਅਖ਼ੀਰਲਾ ਬੰਦ ਲਿਖੋ ।
2. **ਦੱਸੋ**—(1) ਬਨਸਪਤ ਨੂੰ ਕੀ ਹੋਇਆ ਹੈ ?

   (2) ਖੇਤ ਕੀ ਕਰ ਰਹੇ ਹਨ ?

   (3) ਬੱਦਲੀ ਕਿਵੇਂ ਮੀਂਹ ਵਰਸਾਵੇ ?

   (4) ਹਰ ਇੱਕ ਨੇ ਕਿਸ ਤੇ ਆਸ ਰਖੀ ਹੈ ?

   (5) ਬੱਦਲੀ ਦਾ ਕਿੰਨੇ ਪਲਾਂ ਦਾ ਜੀਵਨ ਹੈ ?
3. **ਖ਼ਾਲੀ ਥਾਂ ਭਰੋ**—(1) .............. ਐਵੇਂ ਨਾ ਡਰਾਈਂ ।

   (2) ਭਰ ਦੇ ............ ਸਭ ........... ।

   (3) ਮੂੰਹੋਂ ................ ਵੀ .............. ਨਾ ਸਕਣ ।

   (4) ਹਰ ਇੱਕ ਨੇ .............. ਹੈ ਰੱਖੀ ।

   (5) ਕੋਠੀ ਆਪਣੀ ............... ਪਾ ।
4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**

   ਕੁਮਲਾਈ, ਤ੍ਰਿਹਾਈ, ਲੁਕਾਈ, ਵਧਾਈ, ਕਾਣੀ ਵੰਡ, ਛਹਿਬਰ, ਸੜਦੇ, ਭੰਡਾਰੇ ।
5. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਅੱਗੇ ਹੋਰ ਸ਼ਬਦ ਲਿਖੋ :**

   | | |
   |---|---|
   | ਬੱਦਲੀ | ਬੱਦਲੀਏ |
   | ਕੁੜੀ | ............................ |
   | ਬੇਟੀ | ............................ |
6. **ਕਰੋ**—ਸਾਰੀ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।



## ਪਾਠ ਬਾਰ੍ਹਵਾਂ

# ਕੌਣ ਮਹਾਨ ਸੀ ?



ਭਾਰਤ ਸੋਨੇ ਦੀ ਚਿੜੀ ਕਹਾਉਂਦਾ ਸੀ । ਇਸ ਲਈ ਪੁਰਾਣੇ ਸਮਿਆਂ ਤੋਂ ਹੀ ਬਾਹਰਲੇ ਦੇਸ਼ ਇਸ ਤੇ ਚੜ੍ਹਾਈ ਕਰਦੇ ਆ ਰਹੇ ਹਨ ।

ਸਿਕੰਦਰ ਮਹਾਨ, ਯੂਨਾਨ ਦਾ ਬਹੁਤ ਵੱਡਾ ਬਾਦਸ਼ਾਹ ਸੀ । ਉਹ ਸਾਰੀ ਦੁਨੀਆਂ ਜਿੱਤਣਾ ਚਾਹੁੰਦਾ ਸੀ । ਉਸ ਨੇ ਭਾਰਤ ਉੱਤੇ ਪੰਜਾਬ

ਰਾਹੀਂ ਚੜ੍ਹਾਈ ਕੀਤੀ । ਉਸ ਵੇਲੇ ਪੰਜਾਬ ਵਿੱਚ ਪੋਰਸ ਦਾ ਰਾਜ ਸੀ । ਪੋਰਸ ਅਸਲੀ ਦੇਸ਼–ਭਗਤ ਸੀ । ਉਸ ਨੂੰ ਆਪਣੇ ਦੇਸ਼ ਦੀ ਸੱਭਿਅਤਾ ਨਾਲ ਅਟੁੱਟ ਪਿਆਰ ਸੀ । ਉਸ ਦੇ ਰਾਜ ਵਿੱਚ ਲੋਕ ਬਹੁਤ ਸੁਖੀ ਸਨ । ਉਹ ਦਲੇਰ ਸੀ । ਉਹ ਮੂੰਹ ਉੱਤੇ ਸੱਚ ਕਹਿਣ ਦੀ ਦਲੇਰੀ ਰੱਖਦਾ ਸੀ ।

ਸਿਕੰਦਰ ਨੇ ਵੀ ਪੋਰਸ ਦੀ ਬੜੀ ਪ੍ਰਸ਼ੰਸਾ ਸੁਣੀ । ਉਹ ਬੜਾ ਦਲੇਰ ਸੀ । ਉਸ ਨੇ ਆਪਣੇ ਮਨ ਵਿੱਚ ਸੋਚਿਆ 'ਪੋਰਸ ਦੀ ਬੜੀ ਸ਼ੋਭਾ ਸੁਣੀ ਹੈ । ਲੋਕ ਉਸ ਦੇ ਰਾਜ ਵਿੱਚ ਬਹੁਤ ਖ਼ੁਸ਼ ਹਨ । ਉਸ ਦੀ ਬੜੀ ਸ਼ਾਨ ਹੈ । ਲੜਾਈ ਵਿੱਚ ਪਤਾ ਨਹੀਂ ਕੌਣ ਜਿੱਤਦਾ ਹੈ । ਲੜਾਈ ਵਿੱਚ ਜਿੱਤ ਭਾਵੇਂ ਕੋਈ ਜਾਵੇ ਉਸ ਦੀ ਹੁਣ ਵਾਲੀ ਸ਼ਾਨ ਨਹੀਂ ਰਹਿ ਸਕਦੀ । ਮੈਂ ਭਾਰਤੀ ਅਤੇ ਪੰਜਾਬੀ ਰਾਜ ਦੀ ਸ਼ਾਨ ਵੇਖਣਾ ਚਾਹੁੰਦਾ ਹਾਂ, ਭਾਵੇਂ ਉਹ ਮੇਰਾ ਵੈਰੀ ਹੈ ।'

ਇਹ ਸੋਚ ਕੇ ਸਿਕੰਦਰ ਭੇਸ ਬਦਲ ਕੇ ਪੋਰਸ ਦੇ ਦਰਬਾਰ ਵਿੱਚ ਗਿਆ । ਇਹ ਸਿਕੰਦਰ ਦੀ ਮਹਾਨ ਬਹਾਦਰੀ ਵੀ ਸੀ ਤੇ ਖੁੱਲ੍ਹਦਿਲੀ ਵੀ ਕਿ ਉਹ ਆਪਣੇ ਵੈਰੀ ਦੀ ਸ਼ਾਨ ਵੇਖਣ ਜਾ ਰਿਹਾ ਸੀ ।

ਪੋਰਸ ਨੇ ਝੱਟਪੱਟ ਸਿਕੰਦਰ ਨੂੰ ਪਛਾਣ ਲਿਆ, ਕਿਉਂਕਿ ਪੋਰਸ ਵਿੱਚ ਦੂਜੇ ਨੂੰ ਪਛਾਣਨ ਦੀ ਸ਼ਕਤੀ ਬਹੁਤ ਸੀ ।

ਹੁਣ ਸਿੰਕਦਰ ਲਈ ਆਪਣਾ ਆਪ ਲੁਕਾਈ ਰੱਖਣਾ ਬਹੁਤ ਹੀ ਕਠਨ ਸੀ । ਉਸ ਨੇ ਆਪਣਾ ਬਾਹਰਲਾ ਭੇਸ ਲਾਹ ਸੁੱਟਿਆ । ਉਹ ਡਰਿਆ ਨਹੀਂ । ਇਹ ਉਸ ਦੀ ਬੜੀ ਦਲੇਰੀ ਸੀ ।

ਹੁਣ ਸਿਕੰਦਰ, ਪੋਰਸ ਦੇ ਦਰਬਾਰ ਵਿੱਚ ਇਕੱਲਾ ਖੜਾ ਸੀ । ਆਮ ਰਾਜਾ ਹੁੰਦਾ, ਤਾਂ ਸਿਕੰਦਰ ਨੂੰ ਉਸੇ ਵੇਲੇ ਕੈਦ ਕਰਕੇ ਜਿੱਤ ਪ੍ਰਾਪਤ ਕਰ ਲੈਂਦਾ, ਪਰ ਪੋਰਸ ਅਸਲੀ ਪੰਜਾਬੀ ਤੇ ਅਸਲੀ ਭਾਰਤੀ ਸੀ । ਉਹ ਘਰ ਆਏ ਇਕੱਲੇ ਰਾਜੇ ਉੱਤੇ ਵਾਰ ਕਰਨਾ ਆਪਣੀ ਕਾਇਰਤਾ ਸਮਝਦਾ ਸੀ । ਆਪਣੇ ਦੇਸ਼ ਦੀ ਸੱਭਿਅਤਾ ਦੀ ਬੇਇਜ਼ਤੀ ਸਮਝਦਾ ਸੀ ।

ਪੋਰਸ ਦੇ ਸੇਵਾਦਾਰਾਂ ਨੇ ਨੇਜ਼ੇ ਲੈ ਕੇ ਸਿਕੰਦਰ ਨੂੰ ਘੇਰ ਲਿਆ । ਪੋਰਸ ਨੇ ਉਨ੍ਹਾਂ ਨੂੰ ਇਉਂ ਕਰਨੋਂ ਵਰਜਿਆ, 'ਨਹੀਂ, ਇਉਂ ਨਹੀਂ ਕਰਨਾ । ਇਹ ਸਾਡੇ ਪ੍ਰਾਹੁਣੇ ਹਨ । ਜਾਓ, ਇਨ੍ਹਾਂ ਨੂੰ ਪ੍ਰਾਹੁਣੇ ਘਰ ਵਿੱਚ ਲੈ ਜਾਓ ਅਤੇ ਇਨ੍ਹਾਂ ਨੂੰ ਸੋਨੇ ਦੀ ਰੋਟੀ ਹੀਰਿਆਂ ਨਾਲ ਖਾਣ ਨੂੰ ਦਿਓ ।'

ਇਹ ਵਾਕ ਸੁਣ ਕੇ ਸਿਕੰਦਰ ਖਿੱਝਿਆ, 'ਤੁਸੀਂ ਘਰ ਆਏ ਇੱਕ ਰਾਜੇ ਦੀ ਬੇਇੱਜ਼ਤੀ ਕਰਦੇ ਹੋ ? ਕੀ ਇਹੋ ਤੁਹਾਡੀ ਸੱਭਿਅਤਾ ਹੈ, ਜਿਸ ਦਾ ਤੁਸੀਂ ਅਭਿਮਾਣ ਕਰਦੇ ਹੋ ?'

ਪੋਰਸ ਨੇ ਬੜੇ ਸਤਿਕਾਰ ਨਾਲ ਕਿਹਾ, 'ਮੈਂ ਬੇਇੱਜ਼ਤੀ ਨਹੀਂ ਕੀਤੀ । ਮੈਂ ਤਾਂ ਸੱਚ ਕਿਹਾ ਹੈ । ਤੁਸੀਂ ਸੋਨੇ ਤੇ ਹੀਰਿਆਂ ਦੀ ਖ਼ਾਤਰ ਹੀ ਐਡੀ ਦੂਰੋਂ ਲੋਕਾਂ ਨੂੰ ਲਤਾੜਦੇ ਆਏ ਹੋ । ਉਂਝ ਤੁਹਾਨੂੰ ਕੀ ਲੋੜ ਪਈ ਸੀ ਐਨੇ ਲੰਮੇ ਪੈਂਡੇ ਕਰਨ ਦੀ ?'

ਸਿਕੰਦਰ ਨੇ ਪੋਰਸ ਨੂੰ ਰਤਾ ਕੁ ਗੁੱਸੇ ਨਾਲ ਕਿਹਾ, 'ਮੈਂ ਇਸ ਦਾ ਬਦਲਾ ਰਣ ਖੇਤਰ ਵਿੱਚ ਲਵਾਂਗਾ ।'

ਪੋਰਸ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, 'ਠੀਕ ਹੈ, ਸਾਡੇ ਹੱਥੀਂ ਚੂੜੀਆਂ ਨਹੀਂ ਪਾਈਆਂ ਹੋਈਆਂ । ਅਸੀਂ ਵੀ ਤਿਆਰ ਹਾਂ ।'

ਪੋਰਸ, ਜੇ ਚਾਹੁੰਦਾ ਤਾਂ ਇੱਥੇ ਹੀ ਸਿਕੰਦਰ ਨੂੰ ਕੈਦ ਕਰ ਲੈਂਦਾ, ਪਰ ਪੋਰਸ ਨੇ ਬੜੇ ਸਤਿਕਾਰ ਨਾਲ ਉਸ ਨੂੰ ਜਾਣ ਦਿੱਤਾ । ਸਿਕੰਦਰ ਪੋਰਸ ਦੇ ਵਤੀਰੇ ਤੋਂ ਬਹੁਤ ਪ੍ਰਭਾਵਤ ਹੋਇਆ ।

ਸਿਕੰਦਰ ਦੇ ਸ਼ਬਦਾਂ ਵਿੱਚ ਬੜਾ ਜ਼ੋਰ ਸੀ । ਉਹ ਆਪਣੇ ਸਿਪਾਹੀਆਂ ਨੂੰ ਇਉਂ ਹੱਲਾਸ਼ੇਰੀ ਦੇਣ ਲੱਗਾ, 'ਪੋਰਸ ਬਹੁਤ ਬਹਾਦਰ ਹੈ । ਉਸ ਦੇ ਸਿਪਾਹੀ ਬਹੁਤ ਬਹਾਦਰ ਹਨ । ਇੱਥੇ ਅਸੀਂ ਸੌਖੀ ਜਿੱਤ ਪ੍ਰਾਪਤ ਨਹੀਂ ਕਰ ਸਕਦੇ । ਇਸ ਲਈ ਜਾਨ ਮਾਰ ਕੇ ਲੜਨਾ ਹੈ । ਅਸੀਂ ਇੱਜ਼ਤ ਕਰਦੇ ਹਾਂ, ਜਿਹੜੇ ਲੜਨਾ ਜਾਣਦੇ ਹਨ ।'

ਸਿਕੰਦਰ ਦੇ ਇਨ੍ਹਾਂ ਸ਼ਬਦਾਂ ਨਾਲ ਉਸ ਦੇ ਸਿਪਾਹੀਆਂ ਵਿੱਚ ਬਹੁਤ ਜੋਸ਼ ਆ ਗਿਆ ।

ਪੋਰਸ ਨੇ ਆਪਣੇ ਸਿਪਾਹੀਆਂ ਨੂੰ ਇਉਂ ਸੰਬੋਧਨ ਕੀਤਾ, 'ਸਿਕੰਦਰ ਐਡੀ ਦੂਰੋਂ ਸਾਡੇ ਤੇ ਚੜ੍ਹ ਕੇ ਆਇਆ ਹੈ। ਅਸੀਂ ਜੇ ਚਾਹੁੰਦੇ, ਤਾਂ ਜਦ ਉਹ ਦਰਬਾਰ ਵਿੱਚ ਭੇਸ ਬਦਲ ਕੇ ਆਇਆ ਸੀ ਉੱਥੇ ਹੀ ਉਸ ਨੂੰ ਕੈਦ ਕਰ ਲੈਂਦੇ, ਪਰ ਅਸੀਂ ਇਉਂ ਨਹੀਂ ਸੀ ਕਰਨਾ ਚਾਹੁੰਦੇ। ਘਰ ਆਏ ਤੇ ਵਾਰ ਨਹੀਂ ਸਾਂ ਕਰਨਾ ਚਾਹੁੰਦੇ। ਉਹ ਸਾਨੂੰ ਲੱਲਕਾਰ ਕੇ ਗਿਆ ਹੈ। ਅਸਾਂ ਲੱਲਕਾਰ ਸਵੀਕਾਰ ਕੀਤੀ ਹੈ। ਹੁਣ ਪੰਜਾਬ ਦੀ ਇੱਜ਼ਤ ਦਾ ਸਵਾਲ ਹੈ ਭਾਰਤ ਦੀ ਸ਼ਾਨ ਦਾ ਸਵਾਲ ਹੈ। ਤੁਸੀਂ ਆਪਣਾ ਆਪ ਦੇਸ਼ ਤੋਂ ਕੁਰਬਾਨ ਕਰਨਾ ਹੈ। ਇਸ ਲਈ ਅਸੀਂ ਪੂਜਾ ਕਰਦੇ ਹਾਂ, ਜੋ ਮਰਨਾ ਜਾਣਦੇ ਹਨ।'

ਭਾਰਤੀ ਜੁਆਨ ਦੇਸ਼ ਦੀ ਖ਼ਾਤਰ ਲੜਨ ਲਈ ਤਿਆਰ ਹੋ ਗਏ।

ਦੋਹਾਂ ਪਾਸਿਆਂ ਦੀਆਂ ਫ਼ੌਜਾਂ ਨਿੱਰਤੀਆਂ। ਬੜਾ ਸਖ਼ਤ ਯੁੱਧ ਹੋਇਆ। ਭਾਰਤੀ ਸਿਪਾਹੀ ਬਹੁਤ ਹੀ ਬਹਾਦਰੀ ਨਾਲ ਲੜੇ, ਪਰ ਆਪਣੇ ਦੇਸ਼ ਦੇ ਇੱਕ ਰਾਜੇ ਦੀ ਮੂਰਖ਼ਤਾ ਕਾਰਨ ਹਾਰ ਗਏ।

ਪੋਰਸ ਨੂੰ ਸਿਕੰਦਰ ਦੇ ਸਾਹਮਣੇ ਪੇਸ਼ ਕੀਤਾ ਗਿਆ।

ਸਿਕੰਦਰ ਨੇ ਬੜੇ ਰੋਹਬ ਨਾਲ ਪੋਰਸ ਨੂੰ ਕਿਹਾ, 'ਦੱਸੋ, ਹੁਣ ਤੁਹਾਡੇ ਨਾਲ ਕੀ ਵਰਤਾਓ ਕੀਤਾ ਜਾਵੇ ?'

ਪੋਰਸ ਨੇ ਬੜੀ ਦਲੇਰੀ ਨਾਲ ਉੱਤਰ ਦਿੱਤਾ, 'ਜੋ ਇੱਕ ਰਾਜੇ ਨੂੰ ਦੂਜੇ ਰਾਜੇ ਨਾਲ ਕਰਨਾ ਚਾਹੀਦਾ ਹੈ।'

ਸਿਕੰਦਰ, ਪੋਰਸ ਦਾ ਇਹ ਉੱਤਰ ਸੁਣ ਕੇ ਬਹੁਤ ਖ਼ੁਸ਼ ਹੋਇਆ। ਅੱਗੋਂ ਤੋਂ ਦੋਵੇਂ ਮਿਤਰ ਬਣ ਗਏ।

ਸਿਕੰਦਰ ਦੇ ਸਿਪਾਹੀ ਭਾਵੇਂ ਜਿੱਤ ਗਏ ਸਨ, ਪਰ ਪੰਜਾਬੀਆਂ ਦੀ ਬਹਾਦਰੀ ਅੱਗੇ ਹੰਭ ਗਏ ਸਨ। ਉਨ੍ਹਾਂ ਨੇ ਅੱਗੇ ਜਾਣੋਂ ਇਨਕਾਰ ਕਰ ਦਿੱਤਾ।

ਪੋਰਸ ਭਾਵੇਂ ਹਾਰ ਗਿਆ, ਪਰ ਜਿੱਤ ਗਿਆ, ਕਿਉਂਕਿ ਉਸ ਦੀ ਸੱਭਿਅਤਾ ਅਤੇ ਵਿਚਾਰ ਮਹਾਨ ਸਨ।

# ਅਭਿਆਸ

1. **ਲਿਖੋ**—ਅਸੀਂ ਇੱਜ਼ਤ ਕਰਦੇ ਹਾਂ ਜੋ ਲੜਨਾ ਜਾਣਦੇ ਹਨ ।
   ਅਸੀਂ ਪੂਜਾ ਕਰਦੇ ਹਾਂ ਜੋ ਮਰਨਾ ਜਾਣਦੇ ਹਨ ।
2. **ਦੱਸੋ**—(1) ਭਾਰਤ ਕੀ ਕਹਾਉਂਦਾ ਸੀ ?
   (2) ਸਿਕੰਦਰ ਕੌਣ ਸੀ ?
   (3) ਪੋਰਸ ਕੌਣ ਸੀ ?
   (4) ਪੋਰਸ ਕਿਵੇਂ ਰਾਜ ਕਰਦਾ ਸੀ ?
   (5) ਸਿਕੰਦਰ ਕਿਉਂ ਭੇਸ ਵਟਾ ਕੇ ਪੋਰਸ ਦੇ ਦਰਬਾਰ ਵਿੱਚ ਆਇਆ ?
   (6) ਜਦ ਸਿਕੰਦਰ ਨੂੰ ਪੋਰਸ ਨੇ ਪਛਾਣ ਲਿਆ, ਤਾਂ ਪੋਰਸ ਨੇ ਕੀ ਕੀਤਾ ?
   (7) ਜਦ ਸਿਕੰਦਰ ਨੇ ਭੇਸ ਉਤਾਰ ਦਿੱਤਾ, ਤਾਂ ਪੋਰਸ ਦੇ ਸੇਵਾਦਾਰਾਂ ਨੇ ਕੀ ਕੀਤਾ ?
   (8) ਪੋਰਸ ਨੇ ਸਿਕੰਦਰ ਨੂੰ ਕੀ ਕਿਹਾ ?
   (9) ਸਿਕੰਦਰ ਨੇ ਕੀ ਉੱਤਰ ਦਿੱਤਾ ?
   (10) ਪੋਰਸ ਨੇ ਸਿਕੰਦਰ ਨੂੰ ਕੀ ਖਾਣ ਲਈ ਦੇਣ ਲਈ ਕਿਹਾ ?
   (11) ਪੋਰਸ ਨੇ ਸਿਕੰਦਰ ਉੱਤੇ ਕਿਉਂ ਵਾਰ ਨਾ ਕੀਤਾ ?
   (12) ਪੋਰਸ ਨੇ ਆਪਣੇ ਸਿਪਾਹੀਆਂ ਨੂੰ ਕੀ ਖ਼ਾਸ ਸ਼ਬਦ ਕਹੇ ?
   (13) ਸਿਕੰਦਰ ਨੇ ਆਪਣੇ ਸਿਪਾਹੀਆਂ ਨੂੰ ਕੀ ਖ਼ਾਸ ਸ਼ਬਦ ਕਹੇ ?
   (14) ਅੰਤ ਸਮੇਂ ਪੋਰਸ ਨੇ ਆਪਣੇ ਨਾਲ ਕੀ ਸਲੂਕ ਕਰਨ ਲਈ ਕਿਹਾ ?
   (15) ਅਸਲੀ ਕੌਣ ਜਿੱਤਿਆ ਤੇ ਕਿਉਂ ਜਿੱਤਿਆ ?
3. **ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕਾਂ ਵਿੱਚ ਖ਼ਾਲੀ ਥਾਂ ਭਰੋ :**
   ਪ੍ਰਸ਼ੰਸਾ, ਬੇਇੱਜ਼ਤੀ, ਸੱਚ, ਅਸਲੀ, ਐਨੇ ।
   (1) ਪੋਰਸ ............. ਦੇਸ਼ ਭਗਤ ਸੀ ।
   (2) ਉਹ ਮੂੰਹ ਤੇ .............. ਕਹਿਣ ਦੀ ਹਿੰਮਤ ਰੱਖਦਾ ਸੀ ।
   (3) ਸਿਕੰਦਰ ਨੇ ਪੋਰਸ ਦੀ ............. ਸੁਣੀ ।
   (4) ਆਪਣੇ ਦੇਸ਼ ਦੀ .............. ਸਮਝਦਾ ਸੀ ।
   (5) ਉਂਝ ਤੁਹਾਨੂੰ ਕੀ ਲੋੜ ਪਈ ਸੀ .......... ਲੰਮੇ ਪੈਂਡੇ ਕਰਨ ਦੀ ।
4. **ਸ਼ਬਦਾਂ ਦੇ ਵਾਕ ਬਣਾਓ**—ਲਲਕਾਰ, ਦਰਬਾਰ, ਇੱਜ਼ਤ, ਦਲੇਰੀ, ਬਹਾਦਰੀ ।



ਪਾਠ ਤੇਰ੍ਹਵਾਂ

# ਅੰਮ੍ਰਿਤਸਰ ਸ਼ਹਿਰ



ਅਮਰਦੀਪ ਅਤੇ ਉਸ ਦੇ ਮਾਤਾ ਜੀ ਗੱਡੀ ਤੋਂ ਅੰਮ੍ਰਿਤਸਰ ਸਟੇਸ਼ਨ ਤੇ ਉੱਤਰੇ । ਜਦ ਉਹ ਬਾਹਰ ਆਏ, ਤਾਂ ਸਟੇਸ਼ਨ ਦੇ ਵੱਡੇ ਸਾਰੇ ਬਰਾਂਡੇ ਵਿੱਚ ਸ੍ਰੀ ਹਰਿਮੰਦਰ ਸਾਹਿਬ ਦਾ ਬਹੁਤ ਸੁੰਦਰ ਮਾਡਲ ਪਿਆ ਸੀ । ਅਮਰਦੀਪ ਪਹਿਲੀ ਵਾਰੀ ਅੰਮ੍ਰਿਤਸਰ ਆਇਆ ਸੀ । ਉਹ ਮਾਡਲ ਵੇਖ ਕੇ ਬਹੁਤ ਖ਼ੁਸ਼ ਹੋਇਆ, ਕਿਉਂਕਿ ਇਹ ਮਾਡਲ ਬਹੁਤ ਹੀ ਸੁੰਦਰ ਹੈ । ਇਹ ਮਾਡਲ ਸਟੇਸ਼ਨ ਵਾਲਿਆਂ ਨੇ ਉਸ ਦਿਨ ਇੱਥੇ ਟਿਕਾਇਆ ਸੀ, ਜਿਸ ਦਿਨ ਅੰਮ੍ਰਿਤਸਰ ਤੋਂ ਲਾਹੌਰ ਪਾਕਿਸਤਾਨ ਨੂੰ 1976 ਈ: ਵਿੱਚ ਗੱਡੀ ਜਾਣੀ ਅਰੰਭ ਹੋਈ ਸੀ । ਅਮਰਦੀਪ ਨੇ ਆਪਣੀ ਮਾਤਾ ਜੀ ਨੂੰ ਅੰਮ੍ਰਿਤਸਰ ਸ਼ਹਿਰ ਸਬੰਧੀ ਸਾਰੀ ਕਥਾ ਸੁਣਾਉਣ ਲਈ ਕਿਹਾ ।

ਅਮਰਦੀਪ ਦੀ ਮਾਤਾ ਜੀ ਨੇ ਇਉਂ ਅੰਮ੍ਰਿਤਸਰ ਸ਼ਹਿਰ ਸਬੰਧੀ ਸਾਰੀ ਵਾਰਤਾ ਸੁਣਾਈ :

ਅੰਮ੍ਰਿਤਸਰ ਦਾ ਪਹਿਲਾ ਨਾਂ ਗੁਰੂ ਕਾ ਚੱਕ ਸੀ, ਕਿਉਂਕਿ ਇਹ ਸ਼ਹਿਰ ਗੁਰੂ ਰਾਮਦਾਸ ਜੀ ਨੇ 1577 ਈ: ਵਿੱਚ ਵਸਾਇਆ ਸੀ। ਗੁਰੂ ਜੀ ਨੇ ਇਸ ਨਗਰ ਦੀ ਜ਼ਮੀਨ, ਤੁੰਗ ਪਿੰਡ ਵਾਲਿਆਂ ਤੋਂ ਸੱਤ ਸੌ ਰੁਪੈ ਨੂੰ ਖ਼ਰੀਦੀ ਸੀ।

ਮੈਂ ਅੰਮ੍ਰਿਤਸਰ ਬਾਬਤ ਦੱਸਣ ਤੋਂ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਬਾਬਤ ਦੱਸਦੀ ਹਾਂ।

ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ ਭਾਈ ਜੇਠਾ ਜੀ ਸੀ। ਆਪ ਜੀ ਦਾ ਜਨਮ ਚੂਨੇ ਮੰਡੀ ਲਾਹੌਰ ਵਿਖੇ 1534 ਈ: ਨੂੰ ਹੋਇਆ ਸੀ। ਆਪ ਜੀ ਦੇ ਪਿਤਾ ਦਾ ਨਾਂ ਸੋਢੀ ਹਰਿਦਾਸ ਅਤੇ ਮਾਤਾ ਦਾ ਨਾਂ ਦਇਆ ਸੀ। ਆਪ ਜੀ ਦੇ ਮਾਤਾ ਪਿਤਾ ਛੋਟੀ ਉਮਰ ਵਿੱਚ ਹੀ ਸੁਰਗਵਾਸ ਹੋ ਗਏ ਸਨ। ਆਪ ਜੀ ਦੀ ਨਾਨੀ ਆਪ ਨੂੰ ਆਪਣੇ ਪੇਕੇ ਪਿੰਡ ਬਾਸਰਕੇ ਲੈ ਆਈ ਸੀ। ਇੱਥੇ ਭਾਈ ਜੇਠਾ ਜੀ ਘੁੰਗਣੀਆਂ ਵੇਚ ਕੇ ਆਪਣਾ ਗੁਜ਼ਾਰਾ ਕਰਿਆ ਕਰਦੇ ਸਨ। ਇੱਥੇ ਹੀ ਆਪ ਜੀ ਨੂੰ ਗੁਰੂ ਅਮਰਦਾਸ ਜੀ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਆਪ ਜੀ ਦੀ ਸੇਵਾ, ਸਿਦਕ ਤੇ ਸ਼ਰਧਾ ਵੇਖ ਕੇ ਆਪ ਜੀ ਦੀ ਗ਼ਰੀਬੀ ਨਾ ਵਿਚਾਰਦਿਆਂ ਹੋਇਆਂ ਗੁਰੂ ਅਮਰਦਾਸ ਜੀ ਨੇ ਆਪਣੀ ਲੜਕੀ ਬੀਬੀ ਭਾਨੀ ਜੀ ਦਾ ਵਿਆਹ ਆਪ ਜੀ ਨਾਲ ਕਰ ਦਿੱਤਾ। ਆਪ ਜੀ ਨੂੰ ਆਪਣੇ ਕੋਲ ਰੱਖ ਲਿਆ।

ਆਪ ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ 1570 ਈ: ਵਿੱਚ ਸੰਤੋਖਸਰ ਦੀ ਖੁਦਾਈ ਅਰੰਭੀ। ਆਪ ਇੱਥੇ ਹੀ ਰਹਿਣ ਲੱਗ ਪਏ। ਆਪ 1574 ਈ: ਵਿੱਚ ਗੁਰ-ਗੱਦੀ ਤੇ ਬੈਠੇ। ਜਿੱਥੇ ਆਪ ਰਹਿੰਦੇ ਸਨ ਉਸ ਨੂੰ ਅੱਜ-ਕੱਲ੍ਹ 'ਗੁਰੂ ਦਾ ਮਹਿਲ' ਕਿਹਾ ਜਾਂਦਾ ਹੈ। 1577 ਈ: ਵਿੱਚ ਆਪ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਅਰੰਭੀ। ਆਪ ਜੀ ਨੇ 52 ਵੱਖ-ਵੱਖ ਜਾਤਾਂ ਦੇ ਕਾਰੀਗਰ ਬਾਹਰੋਂ ਮੰਗਵਾ ਕੇ ਇੱਥੇ ਵਸਾਏ, ਤਾਂ ਜੋ ਸ਼ਹਿਰ ਹਰ ਪੱਖ ਤੋਂ ਸੰਪੂਰਨ ਹੋ ਜਾਵੇ। ਆਪ ਜੀ ਨੇ ਉਨ੍ਹਾਂ ਨੂੰ ਮਕਾਨ ਅਤੇ ਦੁਕਾਨ ਬਣਾਉਣ ਲਈ ਹਰ ਭਾਂਤ ਦੀਆਂ ਸਹੂਲਤਾਂ ਦਿੱਤੀਆਂ।

ਉਨ੍ਹਾਂ ਨੇ ਸਾਂਝਾ ਸਰੋਵਰ ਬਣਾਉਣ ਲਈ 1577 ਈ: ਵਿੱਚ ਦੁੱਖਭੰਜਨੀ ਬੇਰੀ ਦੇ ਲਾਗੇ ਸਰੋਵਰ ਦੀ ਖੁਦਾਈ ਅਰੰਭੀ । ਆਪ ਜੀ ਨੇ ਲੰਗਰ ਦੀ ਪ੍ਰੰਪਰਾ ਨੂੰ ਹੋਰ ਸ਼ਕਤੀਸ਼ਾਲੀ ਬਣਾਇਆ । ਸੰਗਤਾਂ ਨੂੰ ਪੰਗਤ ਵਿੱਚ ਬੈਠ ਕੇ ਲੰਗਰ ਛੱਕਣ ਦਾ ਉਪਦੇਸ਼ ਦਿੱਤਾ । ਗੁਰੂ ਸਾਹਿਬ ਨੇ ਸਾਂਝੇ ਲੰਗਰ ਵਿੱਚ ਮਾਇਆ ਦਾਨ ਕਰਨ ਦੀ ਲੀਹ ਪਾਈ ।

ਅਮਰਦੀਪ ਨੇ ਕਿਹਾ, 'ਮਾਤਾ ਜੀ ! ਤੁਸੀਂ ਸ਼੍ਰੀ ਹਰਿਮੰਦਰ ਸਾਹਿਬ ਬਾਰੇ ਤਾਂ ਦੱਸਿਆ ਹੀ ਨਹੀਂ ।'

ਮਾਤਾ ਨੇ ਉੱਤਰ ਦਿੱਤਾ, 'ਕਾਕਾ ! ਸਰੋਵਰ ਨੂੰ ਪੱਕਾ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਕਰਵਾਇਆ ਸੀ । ਗੁਰੂ ਅਰਜਨ ਦੇਵ ਜੀ, ਸ਼੍ਰੀ ਗੁਰੂ ਰਾਮਦਾਸ ਜੀ ਦੇ ਛੋਟੇ ਸਪੁੱਤਰ ਸਨ । ਆਪ ਜੀ ਨੇ ਹੀ ਸਰੋਵਰ ਦੁਆਲੇ ਪੱਕੀਆਂ ਪੌੜੀਆਂ ਬਣਵਾਈਆਂ ਸਨ । ਆਪ ਜੀ ਨੇ ਹੀ ਸ਼੍ਰੀ ਹਰਿਮੰਦਰ ਸਾਹਿਬ ਤਿਆਰ ਕਰਵਾਇਆ ਸੀ । ਇਸ ਦੀ ਨੀਂਹ ਸਾਈਂ ਮੀਆਂ ਮੀਰ ਤੋਂ ਰਖਵਾਈ ਸੀ । ਇਹ ਹਰਿਮੰਦਰ ਹਰ ਧਰਮ ਲਈ ਖੁੱਲ੍ਹਾ ਹੈ । 1604 ਈ: ਤੋਂ ਇੱਥੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਣਾ ਅਰੰਭ ਹੋਇਆ ਸੀ । ਸ਼੍ਰੀ ਗੁਰੂ ਗ੍ਰੰਥ ਸਾਹਿਬ ਵੀ ਗੁਰੂ ਅਰਜਨ ਦੇਵ ਜੀ ਨੇ ਇੱਥੇ ਹੀ ਭਾਈ ਗੁਰਦਾਸ ਜੀ ਤੋਂ ਲਿਖਵਾਇਆ ਸੀ । ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਸ਼੍ਰੀ ਗੁਰੂ ਹਰਿਗੋਬਿੰਦ ਜੀ ਨੇ ਬਣਵਾਇਆ ਸੀ । ਹਰਿਮੰਦਰ ਸਾਹਿਬ ਉੱਤੇ ਸੋਨਾ ਚੜ੍ਹਾਉਣ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਸੀ । ਆ ਹੁਣ ਦਰਬਾਰ ਸਾਹਿਬ ਚੱਲੀਏ । ਉੱਥੇ ਜਾ ਕੇ ਮੈਂ ਹੋਰ ਗੁਰਦੁਆਰੇ ਵੀ ਵਿਖਾਵਾਂਗੀ ਤੇ ਸ਼ਾਮ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ, ਗੁਰੂ ਨਾਨਕ ਯੂਨੀਵਰਸਿਟੀ, ਦੁਰਗਿਆਨਾ ਮੰਦਰ, ਰਾਮ ਬਾਗ਼ ਆਦਿ ਸਭ ਕੁਝ ਵਿਖਾਵਾਂਗੀ । ਇਹ ਸ਼ਹਿਰ ਵਿਉਪਾਰ ਦਾ ਕੇਂਦਰ ਹੈ । ਇੱਥੇ ਸੂਤੀ ਕੱਪੜੇ ਅਤੇ ਗਰਮ ਕੱਪੜੇ ਦੀਆਂ ਬਹੁਤ ਮਿੱਲਾਂ ਹਨ ।'

ਇਉਂ ਸ਼ਹਿਰ ਦਾ ਸੰਖੇਪ ਜਿਹਾ ਹਾਲ ਦੱਸ ਕੇ ਅਮਰਦੀਪ ਦੀ ਮਾਤਾ

ਨੇ ਰਿਕਸ਼ਾ ਕਰ ਲਈ ਤੇ ਦੋਵੇਂ ਰਿਕਸ਼ੇ ਵਿੱਚ ਬੈਠ ਕੇ ਹਰਿਮੰਦਰ ਸਾਹਿਬ ਵੱਲ ਚੱਲ ਪਏ ।

## ਅਭਿਆਸ

1. ਲਿਖੋ—ਇਹ ਹਰਿਮੰਦਰ ਹਰ ਧਰਮ ਲਈ ਖੁੱਲ੍ਹਾ ਹੈ ।
2. ਦੱਸੋ—(1) ਅੰਮ੍ਰਿਤਸਰ ਦਾ ਪਹਿਲਾ ਨਾਂ ਕੀ ਸੀ ?
   (2) ਅੰਮ੍ਰਿਤਸਰ ਕਿਸ ਨੇ ਵਸਾਇਆ ਸੀ ?
   (3) ਅੰਮ੍ਰਿਤਸਰ ਸ਼ਹਿਰ ਦੀ ਨੀਂਹ ਕੱਦ ਰੱਖੀ ਗਈ ਸੀ ?
   (4) ਇੱਥੇ ਕਿੰਨੀਆਂ ਜਾਤੀਆਂ ਦੇ ਲੋਕਾਂ ਨੂੰ ਸੱਦ ਕੇ ਵਸਾਇਆ ਗਿਆ ਸੀ ?
   (5) ਅੰਮ੍ਰਿਤਸਰ ਸ਼ਹਿਰ ਲਈ ਕਿਸ ਪਿੰਡ ਤੋ ਜ਼ਮੀਨ ਖ਼ਰੀਦੀ ਗਈ ਸੀ ?
   (6) ਇੱਥੇ ਸਰੋਵਰ ਕਿਸ ਨੇ ਬਣਵਾਇਆ ਸੀ ?
   (7) ਹਰਿਮੰਦਰ ਸਾਹਿਬ ਦੀ ਨੀਂਹ ਕਿਸ ਨੇ ਰੱਖੀ ਸੀ ?
   (8) ਹਰਿਮੰਦਰ ਸਾਹਿਬ ਤੇ ਸੋਨਾ ਕਿਸ ਨੇ ਚੜ੍ਹਵਾਇਆ ਸੀ ?
   (9) ਅੰਮ੍ਰਿਤਸਰ ਸ਼ਹਿਰ ਵਿੱਚ ਕਿਹੜੇ ਅਸਥਾਨ ਵੇਖਣ ਵਾਲੇ ਹਨ ?
   (10) ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ ਕੀ ਸੀ ?
3. ਖ਼ਾਲੀ ਥਾਂ ਭਰੋ—
   (1) ਸੰਗਤਾਂ ਨੂੰ ............ ਵਿੱਚ ਬੈਠ ਕੇ ਲੰਗਰ ਛੱਕਣ ਦਾ ਉਪਦੇਸ਼ ਦਿੱਤਾ ।
   (2) ਗੁਰੂ ਅਰਜਨ ਦੇਵ ਜੀ ਸ਼੍ਰੀ ਗੁਰੂ ਰਾਮਦਾਸ ਜੀ ਦੇ ......... ਸਪੁੱਤਰ ਸਨ ।
   (3) ਅੰਮ੍ਰਿਤਸਰ ਦਾ ਪਹਿਲਾ ਨਾਂ .............. ਚੱਕ ਸੀ ।
   (4) ਹਰ ਜਾਤ ਦੇ .............. ਨੂੰ ਇੱਥੇ ਲਿਆ ਕੇ ਵਸਾਇਆ ।
4. ਵਾਕ ਪੂਰੇ ਕਰੋ—(1) ਇਹ ਸਟੇਸ਼ਨ ਵਾਲਿਆਂ ਨੇ ................ ।
   (2) ਭਾਈ ਜੇਠਾ ਜੀ ਘੁੰਗਣੀਆਂ .............. ।
   (3) ਜਿੱਥੇ ਆਪ ਰਹਿੰਦੇ ਸੀ, ਉਸ ਨੂੰ .............. ।
   (4) ਇਹ ਸ਼ਹਿਰ ਵਿਉਪਾਰ ਦਾ .............. ।
   (5) ਇਸ ਦੀ ਨੀਂਹ ................ ।
5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—
   ਕੱਪੜਾ, ਸੰਖੇਪ, ਸਰੋਵਰ, ਦੁਆਲੇ, ਸ਼ਕਤੀਸ਼ਾਲੀ ।
6. ਕਰੋ :—
   (1) ਹਰਿਮੰਦਰ ਸਾਹਿਬ ਦੇ ਦਰਸ਼ਨ ਕਰੋ ਜਾਂ ਹਰਿਮੰਦਰ ਸਾਹਿਬ ਦੀ ਤਸਵੀਰ ਵੇਖੋ ।
   (2) ਗੁਰੂ ਰਾਮਦਾਸ ਜੀ ਦੀ ਸੰਖੇਪ ਜੀਵਨੀ ਯਾਦ ਕਰੋ ।



ਪਾਠ ਚੌਧੁਵਾਂ

# ਜ਼ਾਤ ਨਹੀਂ ਕਰਮ



ਇੱਕ ਦਿਨ ਰਾਜੇ ਨੇ ਆਪਣੇ ਤਾਜ ਵਿੱਚ ਹੀਰਿਆਂ ਦੇ ਨਾਲ ਇੱਕ ਤਾਂਬੇ ਦਾ ਪੈਸਾ ਵੀ ਲਟਕਾ ਦਿੱਤਾ। ਹੀਰੇ ਵਿੱਚੋਂ ਵਿੱਚ ਬੜੇ ਖਿੱਝੇ ਕਿ ਤਾਂਬੇ ਦੇ ਪੈਸੇ ਨੂੰ ਉਨ੍ਹਾਂ ਦੇ ਬਰਾਬਰ ਲਿਆ ਕੇ ਬਿਠਾ ਦਿੱਤਾ ਹੈ। ਉਹ

ਚੁੱਪ ਰਹੇ। ਜਦ ਰਾਤੀਂ ਰਾਜੇ ਨੇ ਤਾਜ ਲਾਹ ਕੇ ਰੱਖਿਆ, ਤਾਂ ਹੀਰਿਆਂ ਨੇ ਤਾਂਬੇ ਦੇ ਪੈਸੇ ਨੂੰ ਪੁੱਛਿਆ, 'ਉਹ ਤਾਂਬਿਆ, ਤੂੰ ਸਾਡੇ ਬਰਾਬਰ ਕਿਵੇਂ ਆ ਬੈਠਾ ਏਂ ? ਤੂੰ ਰਾਜੇ ਨੂੰ ਕਿਵੇਂ ਬੁੱਧੂ ਬਣਾ ਲਿਆ ਹੈ ਕਿ ਉਸ ਨੇ ਤੈਨੂੰ ਆਪਣੇ ਤਾਜ ਵਿੱਚ ਰੱਖ ਲਿਆ। ਅਸੀਂ ਤਾਂ ਬੜੀ ਬੇਇੱਜ਼ਤੀ ਮਹਿਸੂਸ ਕਰਦੇ ਹਾਂ। ਸਾਡਾ ਰਾਜਾ ਗ਼ਲਤੀ ਕਰਨ ਵਾਲਾ ਨਹੀਂ। ਉਹ ਹਰ ਇੱਕ ਦੀ ਜ਼ਾਤ ਪਛਾਣਦਾ ਹੈ ਅਤੇ ਜ਼ਾਤ ਅਨੁਸਾਰ ਇੱਜ਼ਤ ਕਰਨੀ ਜਾਣਦਾ ਹੈ। ਉਹ ਤਾਂ ਕਦੀ ਇਹੋ ਜਿਹਾ ਕੰਮ ਨਹੀਂ ਕਰ ਸਕਦਾ। ਕੀ ਤੂੰ ਇਸ ਦਾ ਭੇਦ ਦੱਸ ਸਕਦਾ ਏਂ ?'

ਤਾਂਬੇ ਦੇ ਪੈਸੇ ਨੇ ਬੜੇ ਪਿਆਰ ਨਾਲ ਉੱਤਰ ਦਿੱਤਾ, 'ਭਾਈ ਖਿੱਝਣ ਦੀ ਲੋੜ ਨਹੀਂ। ਮੈਂ ਤਾਂ ਆਪ ਮਹਿਸੂਸ ਕਰਦਾ ਹਾਂ ਕਿ ਮੈਨੂੰ ਇੱਥੇ ਤੁਹਾਡੇ ਬਰਾਬਰ ਲਿਆ ਕੇ ਤੁਹਾਡੀ ਬੇਇੱਜ਼ਤੀ ਕੀਤੀ ਹੈ, ਪਰ ਮੈਂ ਕੀ ਕਰ ਸਕਦਾ ਹਾਂ। ਮੈਨੂੰ ਹੁਕਮ ਮੰਨਣਾ ਪੈਂਦਾ ਹੈ। ਜੇ ਤੁਸੀਂ ਸੁਣ ਸਕਦੇ ਹੋ, ਤਾਂ ਮੈਂ ਆਪਣੀ ਰਾਮ ਕਹਾਣੀ ਸੁਣਾਉਂਦਾ ਹਾਂ।'

ਇੱਕ ਹੀਰੇ ਨੇ ਕਿਹਾ, 'ਸੁਣਾ ਭਾਈ।'

ਤਾਂਬੇ ਦੇ ਪੈਸੇ ਨੇ ਉੱਤਰ ਦਿੱਤਾ, 'ਲਓ ਸੁਣੋਂ ! ਇੱਕ ਖ਼ਜ਼ਾਨਚੀ ਤਨਖ਼ਾਹ ਲੈ ਕੇ ਆਇਆ। ਉਸ ਦੀ ਤਨਖ਼ਾਹ ਦੇ ਪੈਸਿਆਂ ਵਿੱਚ ਮੈਂ ਵੀ ਸਾਂ। ਮੈਂ ਉਸੇ ਦਿਨ ਹੀ ਟਕਸਾਲ ਵਿੱਚੋਂ ਆਇਆ ਸਾਂ। ਖ਼ਜ਼ਾਨਚੀ ਆਪਣੇ ਘਰ ਵੱਲ ਜਾ ਰਿਹਾ ਸੀ। ਰਾਹ ਵਿੱਚ ਇੱਕ ਬੁੱਢਾ ਤਿਲਕ ਪਿਆ। ਇੱਕ ਮੁੰਡੇ ਨੇ ਬੜੇ ਸਤਿਕਾਰ ਨਾਲ ਉਸ ਬੁੱਢੇ ਨੂੰ ਚੁੱਕਿਆ ਤੇ ਉਸ ਦੇ ਕੱਪੜਿਆਂ ਤੋਂ ਮਿੱਟੀ ਝਾੜੀ। ਖ਼ਜ਼ਾਨਚੀ ਨੇ ਮੈਨੂੰ ਉਸ ਮੁੰਡੇ ਦੇ ਹਵਾਲੇ ਕਰ ਦਿੱਤਾ। ਮੁੰਡੇ ਨੇ ਮੈਨੂੰ ਆਪਣੀ ਭੈਣ ਦੀ ਜੇਬ ਵਿੱਚ ਪਾ ਦਿੱਤਾ ਕਿਉਂਕਿ ਉਸ ਦੀ ਭੈਣ ਨੇ ਰਾਹ ਵਿੱਚੋਂ ਕੰਡੇ ਚੁੱਕੇ ਸਨ। ਇੱਕ ਦਿਨ ਭੈਣ ਆਪਣੇ ਘਰ ਜਾ ਰਹੀ ਸੀ। ਇੱਕ ਮੰਗਤਾ ਤਰਲੇ ਕਰ ਰਿਹਾ ਸੀ। ਭੈਣ ਨੇ ਤਰਸ ਖਾ ਕੇ ਮੈਨੂੰ ਉਸ ਦੀ ਤਲੀ ਤੇ ਰੱਖ ਦਿੱਤਾ। ਇਉਂ ਮੈਂ ਅੱਗੇ ਹੀ ਅੱਗੇ ਤੁਰਦਾ ਗਿਆ। ਮੈਨੂੰ ਲੋਕ ਉਪਕਾਰੀ ਸਮਝਣ ਲੱਗ ਪਏ ਤੇ ਕਹਿਣ ਲੱਗ ਪਏ ਕਿ ਇਹ ਪੈਸਾ ਬੜਾ ਚੰਗਾ ਹੈ। ਮੈਨੂੰ ਲੈ ਕੇ ਇੱਕ ਮੰਗਤਾ ਜਾ ਰਿਹਾ ਸੀ। ਰਾਹ ਵਿੱਚ

ਇੱਕ ਪ੍ਰਦੇਸੀ ਯਾਤਰੂ ਲੇਹਲੜੀਆਂ ਕੱਢ ਰਿਹਾ ਸੀ ਕਿਉਂਕਿ ਉਹ ਨਿਰਦੋਸ਼ ਫੜਿਆ ਗਿਆ ਸੀ । ਉਸ ਨੂੰ ਜੁਰਮਾਨਾ ਹੋ ਗਿਆ ਸੀ । ਉਸ ਕੋਲ ਪੈਸਾ ਨਹੀਂ ਸੀ । ਉਹ ਪੈਸਾ-ਪੈਸਾ ਮੰਗ ਕੇ ਜੁਰਮਾਨੇ ਲਈ ਪੈਸੇ ਇੱਕਠੇ ਕਰ ਰਿਹਾ ਸੀ । ਮੰਗਤੇ ਨੂੰ ਤਰਸ ਆ ਗਿਆ ।'

ਇੱਕ ਹੀਰਾ ਵਿੱਚੋਂ ਬੋਲ ਪਿਆ, 'ਕੀ ਮੰਗਤੇ ਨੂੰ ਵੀ ਤਰਸ ਆ ਗਿਆ ?' ਤਾਂਬੇ ਦੇ ਪੈਸੇ ਨੇ ਉੱਤਰ ਦਿੱਤਾ, 'ਹਾਂ ! ਤੁਹਾਨੂੰ ਨਹੀਂ ਪਤਾ, ਗ਼ਰੀਬ ਵਿੱਚ ਤਾਂ ਬਾਕੀਆਂ ਨਾਲੋਂ ਵਧੇਰੇ ਤਰਸ ਹੁੰਦਾ ਹੈ । ਮੰਗਤੇ ਨੇ ਮੈਨੂੰ ਪ੍ਰਦੇਸੀ ਦੇ ਹਵਾਲੇ ਕਰ ਦਿੱਤਾ । ਉਸ ਪ੍ਰਦੇਸੀ ਦੇ ਜੁਰਮਾਨੇ ਲਈ ਪੈਸੇ ਫੇਰ ਵੀ ਪੂਰੇ ਨਾ ਹੋਏ । ਉਸ ਨੇ ਕਰਮਚਾਰੀ ਅੱਗੇ ਤਰਲੇ ਕੀਤੇ । ਇੱਕ ਜਰਨੈਲ ਨੇ ਉਸ ਜੁਰਮਾਨੇ ਦੀ ਰਕਮ ਵਿੱਚੋਂ ਜਿੰਨੇ ਪੈਸੇ ਘੱਟ ਸਨ, ਉਹ ਪੂਰੇ ਕਰ ਦਿੱਤੇ । ਉਸ ਨੇ ਮੈਨੂੰ ਆਪਣੇ ਕੋਲ ਰੱਖ ਲਿਆ ।'

ਦੂਜਾ ਹੀਰਾ ਬੋਲਿਆ, 'ਜਰਨੈਲ ਨੇ ਇੰਝ ਕਿਉਂ ਕੀਤਾ ?' ਤਾਂਬੇ ਦਾ ਪੈਸਾ ਕਹਿਣ ਲੱਗਾ, 'ਭਰਾਵੋ ਪੱਕਾ ਤਾਂ ਮੈਨੂੰ ਪਤਾ ਨਹੀਂ, ਪਰ ਮੇਰਾ ਖ਼ਿਆਲ ਹੈ ਕਿ ਉਸ ਨੂੰ ਪ੍ਰਦੇਸੀ ਤੇ ਤਰਸ ਆ ਗਿਆ ਅਤੇ ਮੈਂ ਉਸ ਨੂੰ ਚੰਗਾ ਲੱਗਾ । ਉਹ ਜਰਨੈਲ ਮੈਨੂੰ ਬਹੁਤ ਪਿਆਰ ਕਰਨ ਲੱਗ ਪਿਆ । ਉਸ ਨੇ ਇੱਕ ਜ਼ੰਜੀਰ ਵਿੱਚ ਮੈਨੂੰ ਪਰੋ ਲਿਆ ਅਤੇ ਜ਼ੰਜੀਰ ਆਪਣੇ ਸੱਜੇ ਹੱਥ ਵਿੱਚ ਪਾ ਲਈ । ਮੈਨੂੰ ਵੀ ਜਰਨੈਲ ਨਾਲ ਅਟੁੱਟ ਪਿਆਰ ਹੋ ਗਿਆ । ਮੈਂ ਹਰ ਵੇਲੇ ਹੀ ਉਸ ਦੀ ਸੁੱਖ ਮੰਗਦਾ ਰਹਿੰਦਾ । ਜਦ ਉਹ ਲੜਾਈ ਵਿੱਚ ਜਾਂਦਾ ਤਾਂ ਵੀ ਮੈਂ ਜਰਨੈਲ ਦੀ ਖ਼ਾਤਰ ਅਰਦਾਸਾਂ ਕਰਦਾ ਰਹਿੰਦਾ । ਦੇਸ਼ ਉੱਤੇ ਵੈਰੀਆਂ ਨੇ ਹਮਲਾ ਕਰ ਦਿੱਤਾ । ਜਰਨੈਲ ਫ਼ੌਜ ਲੈ ਕੇ ਗਿਆ । ਮੈਨੂੰ ਵੀ ਉਹ ਆਪਣੇ ਹੱਥ ਵਿੱਚ ਪਾ ਕੇ ਨਾਲ ਹੀ ਲੈ ਗਿਆ । ਬੜੀ ਜ਼ੋਰਦਾਰ ਤੇ ਡਰਾਉਣੀ ਲੜਾਈ ਹੋ ਰਹੀ ਸੀ । ਇੱਕ ਗੋਲੀ ਜਰਨੈਲ ਦੀ ਛਾਤੀ ਵੱਲ ਨੂੰ ਆਈ । ਮੈਂ ਗੋਲੀ ਆਉਂਦੀ ਵੇਖ ਲਈ । ਮੈਂ ਆਪਣੇ ਪਿਆਰੇ ਮਿੱਤਰ ਦੀ ਖ਼ਾਤਰ ਆਪਣੀ ਛਾਤੀ ਅੱਗੇ ਕਰ ਦਿੱਤੀ । ਗੋਲੀ ਮੇਰੀ ਛਾਤੀ ਦੇ ਇੱਕ ਪਾਸੇ ਟਕਰਾਈ ਤੇ ਜਰਨੈਲ ਦਾ ਬਚਾਅ ਹੋ ਗਿਆ ।'

ਇੱਕ ਹੀਰੇ ਨੇ ਕਾਹਲੀ ਨਾਲ ਪੁੱਛਿਆ, 'ਤੇਰਾ ਬਚਾਅ ਹੋ ਗਿਆ ?' ਤਾਂਬੇ ਦੇ ਪੈਸੇ ਨੇ ਦੱਸਿਆ, 'ਹਾਂ ਮੇਰਾ ਬਚਾਅ ਹੋ ਗਿਆ ਕਿਉਂਕਿ ਗੋਲੀ ਮਾੜੀ ਜੇਹੀ ਮੇਰੇ ਵਿੱਚ ਲੱਗ ਕੇ ਜਰਨੈਲ ਦੇ ਲਾਗਿਉਂ ਦੀ ਲੰਘ ਗਈ ਸੀ । ਜਰਨੈਲ ਲੜਾਈ ਜਿੱਤ ਗਿਆ । ਜਰਨੈਲ ਆਪਣੇ ਰਾਜੇ ਕੋਲ ਗਿਆ । ਆਪਣੀ ਜਿੱਤ ਦੀ ਅਤੇ ਆਪਣੇ ਬਚਾਅ ਦੀ ਸਾਰੀ ਕਹਾਣੀ ਰਾਜੇ ਨੂੰ ਵਿਸਥਾਰ ਨਾਲ ਦੱਸੀ । ਰਾਜਾ ਬਹੁਤ ਖ਼ੁਸ਼ ਹੋਇਆ । ਰਾਜੇ ਨੇ ਮੇਰੀ ਵੀ ਬੜੀ ਪ੍ਰਸ਼ੰਸਾ ਕੀਤੀ । ਜਰਨੈਲ ਨੇ ਰਾਜੇ ਨੂੰ ਕਿਹਾ ਕਿ ਇਹ ਤਾਂਬੇ ਦਾ ਪੈਸਾ ਇੱਕ ਉਪਕਾਰੀ ਹੈ । ਇਸ ਨੇ ਬੜੇ ਉਪਕਾਰ ਕੀਤੇ ਹਨ । ਇਸ ਲਈ ਮੈਂ ਇਹ ਉਪਕਾਰੀ ਪੈਸਾ ਆਪ ਜੀ ਨੂੰ ਭੇਟ ਕਰਦਾ ਹਾਂ ਕਿ ਜਿਵੇਂ ਇਸ ਨੇ ਮੇਰੀ ਜਾਨ ਬਚਾਈ ਹੈ ਉਸੇ ਤਰ੍ਹਾਂ ਤੁਹਾਡੀ ਵੀ ਸਦਾ ਰੱਖਿਆ ਕਰੇ । ਜਰਨੈਲ ਨੇ ਮੈਨੂੰ ਰਾਜੇ ਦੇ ਸੱਜੇ ਹੱਥ ਵਿੱਚ ਪਾ ਦਿੱਤਾ । ਜਰਨੈਲ ਪ੍ਰਨਾਮ ਕਰ ਕੇ ਚਲਾ ਗਿਆ । ਰਾਜਾ ਅਤੇ ਰਾਣੀ ਬੈਠੇ ਸਨ । ਦੋਹਾਂ ਨੂੰ ਪਿਆਸ ਲੱਗੀ । ਸੇਵਾਦਾਰ ਦੋ ਗਲਾਸ ਸ਼ਰਬਤ ਦੇ ਲੈ ਕੇ ਆਇਆ । ਉਸ ਨੇ ਸ਼ਰਬਤ ਦੇ ਗਲਾਸ ਅੱਗੇ ਪਈ ਤਪਾਈ ਉੱਤੇ ਰੱਖ ਦਿੱਤੇ । ਮੈਨੂੰ ਗਲਾਸਾਂ ਵਿੱਚਲੇ ਸ਼ਰਬਤ ਤੇ ਕੁਝ ਸ਼ੱਕ ਪਿਆ । ਮੈਂ ਝੱਟ ਇੱਕ ਗਲਾਸ ਵਿੱਚ ਛਾਲ ਮਾਰ ਦਿੱਤੀ । ਮੇਰਾ ਰੰਗ ਹਰਾ ਹੋ ਗਿਆ ।'

'ਤੇਰਾ ਰੰਗ ਕਿਉਂ ਹਰਾ ਹੋ ਗਿਆ ?' ਇੱਕ ਹੀਰੇ ਨੇ ਕਿਹਾ ।

ਤਾਂਬੇ ਦੇ ਪੈਸੇ ਨੇ ਦੱਸਿਆ, 'ਕਿਉਂਕਿ ਸ਼ਰਬਤ ਵਿੱਚ ਜ਼ਹਿਰ ਸੀ ।' ਰਾਜੇ ਨੇ ਮੇਰਾ ਰੰਗ ਵੇਖ ਲਿਆ । ਉਨ੍ਹਾਂ ਨੇ ਸ਼ਰਬਤ ਨਾ ਪੀਤਾ । ਇਉਂ ਉਨ੍ਹਾਂ ਦੀ ਜਾਨ ਬਚ ਗਈ । ਉਹ ਮੇਰੇ ਤੇ ਬਹੁਤ ਖ਼ੁਸ਼ ਹੋਏ ਅਤੇ ਮੈਨੂੰ ਆਪਣੇ ਤਾਜ ਵਿੱਚ ਤੁਹਾਡੇ ਨਾਲ ਥਾਂ ਦੇ ਦਿੱਤੀ । ਸੋ ਵੀਰੋ ! ਜੇ ਮੈਂ ਆਪ ਨੂੰ ਚੰਗਾ ਨਹੀਂ ਲੱਗਦਾ ਤਾਂ ਮੈਂ ਰਾਜੇ ਨੂੰ ਬੇਨਤੀ ਕਰਦਾ ਹਾਂ ਕਿ ਮੈਨੂੰ ਆਪਣੇ ਹੱਥ ਵਿੱਚ ਮੁੜ ਪਾ ਲੈਣ । ਮੈਂ ਉੱਥੇ ਉਨ੍ਹਾਂ ਦੀ ਸੇਵਾ ਵਧੇਰੇ ਕਰ ਸਕਾਂਗਾ ।'

ਸਾਰੇ ਹੀਰੇ ਇੱਕਠੇ ਹੀ ਬੋਲ ਪਏ, 'ਨਾ ਭਰਾਵਾ, ਸਾਥੋਂ ਭੁੱਲ ਹੋ ਗਈ । ਅਸੀਂ ਭੁਲੇਖੇ ਵਿੱਚ ਸਾਂ, ਭਾਵੇਂ ਸਾਨੂੰ ਪੱਕੀ ਆਸ ਸੀ ਕਿ ਤੇਰੇ

ਇੱਥੇ ਆਉਣ ਦਾ ਜ਼ਰੂਰ ਕੋਈ ਖ਼ਾਸ ਕਾਰਨ ਹੋਣਾ ਹੈ । ਵੀਰ ਤੂੰ ਸਦਾ ਹੀ ਉਪਕਾਰੀ ਹੈਂ । ਤੇਰੀ ਸੰਗਤ ਵਿੱਚ ਰਹਿਣਾ ਚੰਗੇ ਭਾਗਾਂ ਦੀ ਗੱਲ ਹੈ । ਸਿਆਣੇ ਠੀਕ ਕਹਿੰਦੇ ਨੇ ਜਿਹੜਾ ਕਿਸੇ ਦਾ ਭਲਾ ਕਰਦਾ ਹੈ ਉਹ ਆਪ ਭਲਾ ਹੀ ਨਹੀਂ ਹੁੰਦਾ, ਮਹਾਨ ਵੀ ਹੋ ਜਾਂਦਾ ਹੈ । ਅਸਲ ਵਿੱਚ ਇਹ ਤੇਰੇ ਸ਼ੁੱਭ ਕਰਮਾਂ ਦਾ ਮੁੱਲ ਹੈ । ਵੀਰ ਤੇਰੇ ਕੋਲੋਂ ਹਰ ਇੱਕ ਨੂੰ ਸਿੱਖਿਆ ਲੈਣੀ ਚਾਹੀਦੀ ਹੈ ।'

ਐਨੇ ਨੂੰ ਉੱਥੇ ਰਾਜਾ ਆ ਗਿਆ । ਉਸ ਨੇ ਕਿਹਾ, 'ਮੈਂ ਤੁਹਾਡੀਆਂ ਗੱਲਾਂ ਸੁਣ ਲਈਆਂ ਹਨ । ਮੈਨੂੰ ਸ਼ੱਕ ਸੀ ਤੁਸੀਂ ਤਾਂਬੇ ਦੇ ਪੈਸੇ ਬਾਬਤ ਜ਼ਰੂਰ ਪੁੱਛੋਗੇ । ਹੁਣ ਮੈਨੂੰ ਯਕੀਨ ਹੈ ਕਿ ਤੁਸੀਂ ਤਾਂਬੇ ਦੇ ਪੈਸੇ ਨੂੰ ਘਟੀਆ ਨਹੀਂ ਮੰਨੋਗੇ ਅਤੇ ਸਗੋਂ ਇਸ ਤੋਂ ਸਿੱਖਿਆ ਲਵੋਗੇ ।' ਇਉਂ ਕਹਿ ਕੇ ਰਾਜੇ ਨੇ ਤਾਜ ਆਪਣੇ ਸਿਰ ਤੇ ਰੱਖ ਲਿਆ ।

## ਅਭਿਆਸ

1. **ਲਿਖੋ**—ਸਿਆਣੇ ਠੀਕ ਕਹਿੰਦੇ ਨੇ : ਜਿਹੜਾ ਕਿਸੇ ਦਾ ਭਲਾ ਕਰਦਾ ਹੈ, ਉਹ ਆਪ ਭਲਾ ਹੀ ਨਹੀਂ ਹੁੰਦਾ, ਮਹਾਨ ਵੀ ਹੋ ਜਾਂਦਾ ਹੈ ।
2. **ਦੱਸੋ**—(1) ਰਾਜੇ ਨੇ ਤਾਜ ਕੱਦ ਲਾਹਿਆ ?
   (2) ਤਾਜ ਦੇ ਹੀਰਿਆਂ ਨੇ ਪੈਸੇ ਨੂੰ ਕੀ ਕਿਹਾ ?
   (3) ਖ਼ਜ਼ਾਨਚੀ ਨੇ ਪੈਸਾ ਕਿਸ ਨੂੰ ਦਿੱਤਾ ?
   (4) ਮੰਗਤੇ ਨੂੰ ਪੈਸਾ ਕਿਸ ਨੇ ਦਿੱਤਾ ?
   (5) ਮੰਗਤੇ ਨੂੰ ਕਿਸ ਤੇ ਤਰਸ ਆਇਆ ?
   (6) ਜਰਨੈਲ ਕੋਲ ਪੈਸਾ ਕਿਵੇਂ ਪੁੱਜਾ ?
   (7) ਜਰਨੈਲ ਪੈਸੇ ਨੂੰ ਕਿੱਥੇ ਰੱਖਦਾ ਸੀ ?
   (8) ਪੈਸੇ ਨੇ ਜਰਨੈਲ ਦੀ ਜਾਨ ਕਿਵੇਂ ਬਚਾਈ ?
   (9) ਸ਼ਰਬਤ ਨਾਲ ਤਾਂਬੇ ਦਾ ਰੰਗ ਕਿਉਂ ਬਦਲ ਗਿਆ ?
   (10) ਹੀਰਿਆਂ ਨੇ ਤਾਂਬੇ ਦੇ ਪੈਸੇ ਦੀ ਕਹਾਣੀ ਸੁਣ ਕੇ ਉਸ ਨੂੰ ਕੀ ਕਿਹਾ ?



ਪਾਠ ਪੰਦਰਵਾਂ

# ਚਿੱਠੀ ਦੀ ਕਥਾ



ਡਾਕੀਏ ਨੇ ਅਵਾਜ਼ ਦਿੱਤੀ, 'ਡਾਕ ਲਓ ਜੀ ।'

ਮਿੰਨੀ ਦੌੜੀ ਗਈ ਤੇ ਡਾਕੀਏ ਤੋਂ ਚਿੱਠੀ ਫੜ ਲਿਆਈ ।

ਮਿੰਨੀ ਨੇ ਚਿੱਠੀ ਆਪਣੀ ਮਾਤਾ ਜੀ ਨੂੰ ਫੜਾਈ ਤੇ ਪੁੱਛਿਆ, 'ਮਾਤਾ ਜੀ ! ਕਿੱਥੋਂ ਆਈ ਹੈ ਚਿੱਠੀ ?'

ਮਾਤਾ ਨੇ ਚਿੱਠੀ ਲਈ । ਉੱਤੇ ਸਾਰਾ ਪਤਾ ਅਤੇ ਭੇਜਣ ਵਾਲੇ ਦਾ ਨਾਂ ਪੜ੍ਹਿਆ । ਉਸ ਦੱਸਿਆ ਕਿ ਚਿੱਠੀ ਬੰਬਈ ਤੋਂ ਆਈ ਹੈ ।

ਮਿੰਨੀ ਨੇ ਫਿਰ ਪ੍ਰਸ਼ਨ ਕੀਤਾ, 'ਮਾਤਾ ਜੀ ! ਐਡੀ ਦੂਰੋਂ ਚਿੱਠੀ ਕਿਵੇਂ ਆ ਜਾਂਦੀ ਹੈ ?'

ਮਾਤਾ ਨੇ ਆਪਣੀ ਬੱਚੀ ਨੂੰ ਚਿੱਠੀ ਦੀ ਕਥਾ ਇਉਂ ਸੁਣਾਈ :

'ਬੇਟਾ ਪੁਰਾਣੇ ਸਮੇਂ ਵਿੱਚ ਪਹਿਲਾਂ ਚਿੱਠੀ ਜਾਂ ਸੁਨੇਹਾ ਆਦਮੀ ਰਾਹੀਂ ਭੇਜਿਆ ਜਾਂਦਾ ਸੀ । ਫੇਰ ਕਬੂਤਰਾਂ ਰਾਹੀਂ ਚਿੱਠੀਆਂ ਭੇਜੀਆਂ ਜਾਣ ਲੱਗੀਆਂ ।'

ਮਿੰਨੀ ਨੇ ਕਾਹਲੀ ਨਾਲ ਕਿਹਾ, 'ਮਾਤਾ ਜੀ ! ਕਬੂਤਰਾਂ ਰਾਹੀਂ ਚਿੱਠੀਆਂ ਕਿਵੇਂ ਜਾਂਦੀਆਂ ਸਨ ?'

ਮਾਤਾ ਜੀ ਨੇ ਸਮਝਾਇਆ, 'ਚਿੱਠੀ ਲਿਖ ਕੇ ਕਬੂਤਰ ਦੇ ਪੈਰ ਨਾਲ ਬੰਨ੍ਹ ਦਿੱਤੀ ਜਾਂਦੀ ਸੀ । ਕਬੂਤਰ ਚਿੱਠੀ ਲੈ ਕੇ ਉੱਡ ਜਾਂਦਾ ਸੀ । ਕਬੂਤਰ ਨੂੰ ਉਹ ਥਾਂ ਪਹਿਲਾਂ ਵਿਖਾਇਆ ਹੁੰਦਾ ਸੀ ਜਿਸ ਕਰਕੇ ਉਹ ਠੀਕ ਥਾਂ ਤੇ ਚਿੱਠੀ ਲੈ ਜਾਂਦਾ ਸੀ । ਜਿਸ ਦੀ ਚਿੱਠੀ ਹੁੰਦੀ ਸੀ, ਉਹ ਕਬੂਤਰ ਨੂੰ ਫੜ ਕੇ ਚਿੱਠੀ ਖੋਲ੍ਹ ਲੈਂਦਾ ਸੀ ਅਤੇ ਉਸ ਦਾ ਜੁਆਬ ਲਿਖ ਕੇ ਚਿੱਠੀ ਕਬੂਤਰ ਦੇ ਪੈਰੀਂ ਬੰਨ੍ਹ ਦਿੰਦਾ ਸੀ । ਕਬੂਤਰ ਚਿੱਠੀ ਲੈ ਕੇ ਆ ਜਾਂਦਾ ਸੀ । ਬਾਦਸ਼ਾਹ ਇੱਕ ਦੂਜੇ ਦੇ ਦਰਬਾਰ ਵਿੱਚ ਇਉਂ ਹੀ ਆਪਣੇ ਸੁਨੇਹੇ ਭੇਜਿਆ ਕਰਦੇ ਸਨ । ਇਸ ਤੋਂ ਮਗਰੋਂ ਚਿੱਠੀਆਂ ਘੋੜਿਆਂ ਅਤੇ ਊਠਾਂ ਉੱਤੇ ਜਾਣ ਲੱਗ ਪਈਆਂ । ਊਠਾਂ ਵਾਲੇ ਚਿੱਠੀਆਂ ਇਕੱਠੀਆਂ ਕਰਕੇ ਊਠ ਤੇ ਲੱਦ ਲੈਂਦੇ ਸਨ ਤੇ ਰਾਹ ਵਿੱਚ ਵੰਡੀ ਜਾਂਦੇ ਸਨ । ਅੱਜ-ਕੱਲ੍ਹ ਚਿੱਠੀਆਂ ਰੇਲ ਗੱਡੀਆਂ, ਬੱਸਾਂ ਅਤੇ ਹਵਾਈ ਜਹਾਜ਼ਾਂ ਰਾਹੀਂ ਜਾਂਦੀਆਂ ਹਨ । ਤਰੀਕਾ ਇਹ ਹੈ : ਚਿੱਠੀ ਕਾਰਡ ਉੱਤੇ ਲਿਖ ਕੇ ਪਿੱਛੇ ਪਤਾ ਲਿਖ ਦਿੱਤਾ ਜਾਂਦਾ ਹੈ ਜਾਂ ਲਿਖੀ ਚਿੱਠੀ ਲਫਾਫੇ ਵਿੱਚ ਪਾ ਕੇ ਲਫਾਫੇ ਉੱਤੇ ਪਤਾ ਲਿਖ ਦਿੱਤਾ ਜਾਂਦਾ ਹੈ । ਚਿੱਠੀ ਲੈਟਰ ਬੌਕਸ ਵਿੱਚ ਪਾ ਦਿੱਤੀ ਜਾਂਦੀ ਹੈ । ਉੱਥੋਂ ਡਾਕਖ਼ਾਨੇ ਦਾ ਆਦਮੀ ਸਾਰੀਆਂ ਚਿੱਠੀਆਂ ਇਕੱਠੀਆਂ ਕਰਕੇ ਲੈ ਜਾਂਦਾ ਹੈ । ਇਉਂ ਜਿੰਨੇ ਲੈਟਰ ਬੌਕਸ ਇੱਕ ਡਾਕਖ਼ਾਨੇ ਦੇ ਅਧੀਨ ਹੁੰਦੇ ਹਨ ਸਾਰਿਆਂ ਦੀਆਂ ਚਿੱਠੀਆਂ ਡਾਕਖ਼ਾਨੇ ਵਿੱਚ ਇਕੱਠੀਆਂ ਹੋ ਜਾਂਦੀਆਂ ਹਨ । ਉੱਥੇ ਚਿੱਠੀਆਂ ਜ਼ਿਲ੍ਹਿਆਂ ਅਨੁਸਾਰ ਵੱਖ ਵੱਖ ਕਰ ਲਈਆਂ ਜਾਂਦੀਆਂ ਹਨ । ਵੱਖ-ਵੱਖ ਜ਼ਿਲ੍ਹੇ ਦੀਆਂ ਚਿੱਠੀਆਂ ਵੱਖ-ਵੱਖ ਥੈਲਿਆਂ ਵਿੱਚ ਪਾ ਕੇ ਉੱਤੇ ਜ਼ਿਲ੍ਹੇ ਦਾ ਨਾਂ ਲਿਖ ਦਿੱਤਾ ਜਾਂਦਾ ਹੈ । ਇਹ ਥੈਲੇ ਰੇਲ ਗੱਡੀ ਦੇ ਡਾਕ ਵਾਲੇ ਡੱਬੇ ਵਿੱਚ ਰੱਖ ਦਿੱਤੇ ਜਾਂਦੇ ਹਨ । ਇਹ ਥੈਲੇ ਜ਼ਿਲ੍ਹਿਆਂ ਦੇ ਵੱਡੇ

ਡਾਕਖ਼ਾਨੇ ਵਿੱਚ ਪੁੱਜ ਜਾਂਦੇ ਹਨ । ਉੱਥੋਂ ਫਿਰ ਜਿਲ੍ਹੇ ਦੇ ਵੱਖ-ਵੱਖ ਡਾਕਖ਼ਾਨੇ ਦੀਆਂ ਚਿੱਠੀਆਂ ਵੱਖ-ਵੱਖ ਕਰ ਲਈਆਂ ਜਾਂਦੀਆਂ ਹਨ । ਵੱਖ-ਵੱਖ ਡਾਕਖ਼ਾਨੇ ਦੀ ਗੱਡੀ ਰਾਹੀਂ ਵੱਖ-ਵੱਖ ਡਾਕਖ਼ਾਨੇ ਵਿੱਚ ਪਹੁੰਚਾ ਦਿੱਤੀਆਂ ਜਾਂਦੀਆਂ ਹਨ । ਉੱਥੋਂ ਡਾਕੀਆ ਚਿੱਠੀਆਂ ਲੈ ਲੈਂਦਾ ਹੈ । ਉਹ ਚਿੱਠੀਆਂ ਨੂੰ ਉੱਤੇ ਲਿਖੇ ਪਤਿਆਂ ਅਨੁਸਾਰ ਵੰਡ ਆਉਂਦਾ ਹੈ । ਜਿੱਥੇ ਰੇਲ ਗੱਡੀ ਨਹੀਂ ਜਾਂਦੀ, ਉੱਥੇ ਚਿੱਠੀਆਂ ਦੇ ਥੈਲੇ ਬੱਸਾਂ ਰਾਹੀਂ ਭੇਜੇ ਜਾਂਦੇ ਹਨ । ਬਾਹਰਲੇ ਦੇਸ਼ਾਂ ਵਿੱਚ ਚਿੱਠੀਆਂ ਹਵਾਈ ਜਹਾਜ਼ ਰਾਹੀਂ ਜਾਂ ਸਮੁੰਦਰੀ ਜਹਾਜ਼ ਰਾਹੀਂ ਭੇਜੀਆਂ ਜਾਂਦੀਆਂ ਹਨ । ਜੇ ਚਿੱਠੀ ਤੇ ਪਤਾ ਠੀਕ ਨਾ ਲਿਖਿਆ ਹੋਵੇ ਜਾਂ ਜਿਸ ਨੂੰ ਚਿੱਠੀ ਪਾਈ ਹੈ, ਉਹ ਨਾ ਲਵੇ ਤਾਂ ਉਹ ਚਿੱਠੀ ਪਾਉਣ ਵਾਲੇ ਨੂੰ ਮੁੜ ਕੇ ਆ ਜਾਂਦੀ ਹੈ । ਚਿੱਠੀ ਪਾਉਣ ਵਾਲੇ ਨੂੰ ਮੁੜ ਕੇ ਤਾਂ ਹੀ ਆਵੇਗੀ ਜੇ ਉਹ ਆਪਣਾ ਪਤਾ ਵੀ ਇੱਕ ਨੁੱਕਰ ਵਿੱਚ ਲਿਖੇਗਾ । ਇਸ ਲਈ ਚਿੱਠੀ ਉੱਤੇ ਚਿੱਠੀ ਪਾਉਣ ਵਾਲੇ ਨੂੰ ਆਪਣਾ ਪਤਾ ਵੀ ਲਿਖਣਾ ਚਾਹੀਦਾ ਹੈ । ਜਦ ਨਾ ਚਿੱਠੀ ਪਾਉਣ ਵਾਲੇ ਦਾ ਪਤਾ ਲੱਭੇ ਅਤੇ ਨਾ ਹੀ ਜਿਸ ਨੂੰ ਚਿੱਠੀ ਲਿਖੀ ਗਈ ਹੈ ਉਸ ਦਾ ਪੂਰਾ ਪਤਾ ਹੋਵੇ, ਤਾਂ ਚਿੱਠੀ ਇੱਕ ਐਸੇ ਦਫ਼ਤਰ ਵਿੱਚ ਪੁੱਜ ਜਾਂਦੀ ਹੈ ਜਿਸ ਨੂੰ ਵਾਪਸੀ ਚਿੱਠੀ ਦਫ਼ਤਰ ਕਹਿੰਦੇ ਹਨ । ਸੋ ਬੇਟਾ ! ਜੇ ਤੁਸੀਂ ਚਾਹੁੰਦੇ ਹੋ ਕਿ ਚਿੱਠੀ ਠੀਕ ਟਿਕਾਣੇ ਤੇ ਪੁੱਜੇ ਤਾਂ ਪਤਾ ਠੀਕ ਤੇ ਸਾਫ਼ ਲਿਖਣਾ ਚਾਹੀਦਾ ਹੈ । ਪਿਛਲੇ ਪਾਸੇ ਜਾਂ ਇੱਕ ਪਾਸੇ ਪਾਉਣ ਵਾਲੇ ਦਾ ਪਤਾ ਵੀ ਹੋਣਾ ਚਾਹੀਦਾ ਹੈ । ਹੁਣ ਆ ਗਈ ਸਮਝ ਕਿ ਬੰਬਈ ਤੋਂ ਚਿੱਠੀ ਕਿਵੇਂ ਇੱਥੇ ਆ ਗਈ ।'

'ਆ ਗਈ ਸਮਝ ਮਾਤਾ ਜੀ', ਮਿੰਨੀ ਨੇ ਕਿਹਾ ।

'ਇੱਕ ਚਿੱਠੀ ਤੇ ਕੀ ਖ਼ਰਚ ਆਉਂਦਾ ਹੈ ?' ਮਿੰਨੀ ਨੇ ਪੁੱਛਿਆ । ਮਾਤਾ ਜੀ ਨੇ ਉੱਤਰ ਦਿੱਤਾ, ਅੱਜ ਕੱਲ੍ਹ ਕਾਰਡ ਪੱਚੀ ਪੈਸੇ ਦਾ ਹੈ । ਇਨਲੈਂਡ ਇੱਕ ਰੁਪਏ ਦਾ ਹੈ । ਬੰਦ ਲਫਾਫਾ ਦੋ ਰੁਪਏ ਦਾ ਹੈ । ਇਸ ਵਿੱਚ ਵੱਖਰੇ ਕਾਗ਼ਜ਼ ਤੇ ਚਿੱਠੀ ਲਿਖ ਕੇ ਵਿੱਚ ਪਾਈ ਜਾਂਦੀ ਹੈ ।

'ਮਾਤਾ ਜੀ ! ਇਨਲੈਂਡ ਦਾ ਕੀ ਭਾਵ ਹੈ', ਮਿੰਨੀ ਨੇ ਪੁੱਛਿਆ ।

'ਇਹ ਹਰੇ ਜਾਂ ਨੀਲੇ ਰੰਗ ਦਾ ਕਾਗ਼ਜ਼ ਹੁੰਦਾ ਹੈ । ਇਹ ਲਫਾਫੇ

ਵਾਂਗ ਬੰਦ ਹੋ ਜਾਂਦਾ ਹੈ । ਇਸ ਵਿੱਚ ਹੋਰ ਕੁਝ ਵੀ ਨਹੀਂ ਪਾਇਆ ਜਾ ਸਕਦਾ', ਮਾਤਾ ਨੇ ਸਮਝਾਇਆ ।

## ਅਭਿਆਸ

1. **ਲਿਖੋ**—ਹੁਣ ਆ ਗਈ ਸਮਝ ਕਿ ਬੰਬਈ ਤੋਂ ਚਿੱਠੀ ਕਿਵੇਂ ਆ ਗਈ ।
2. **ਦੱਸੋ**—(1) ਚਿੱਠੀ ਕਿੱਥੋਂ ਆਈ ਸੀ ?
   (2) ਪੁਰਾਣੇ ਜ਼ਮਾਨੇ ਵਿੱਚ ਚਿੱਠੀਆਂ ਕਿਵੇਂ ਜਾਂਦੀਆਂ ਸਨ ?
   (3) ਕਬੂਤਰ ਚਿੱਠੀ ਕਿਵੇਂ ਲੈ ਜਾਂਦਾ ਸੀ ?
   (4) ਲੈਟਰ-ਬੌਕਸ ਤੋਂ ਚਿੱਠੀਆਂ ਕਿੱਥੇ ਜਾਂਦੀਆਂ ਹਨ ?
   (5) ਬਾਹਰਲੇ ਦੇਸ਼ਾਂ ਵਿੱਚ ਚਿੱਠੀਆਂ ਕਾਹਦੇ ਵਿੱਚ ਜਾਂਦੀਆਂ ਹਨ ?
   (6) ਜਿੱਥੇ ਗੱਡੀ ਨਹੀਂ ਜਾਂਦੀ ਉੱਥੇ ਚਿੱਠੀਆਂ ਦੇ ਥੈਲੇ ਕਿਵੇਂ ਜਾਂਦੇ ਹਨ ?
   (7) ਜੇ ਚਿੱਠੀ ਤੇ ਪਤਾ ਠੀਕ ਨਾ ਹੋਵੇ ਤਾਂ ਚਿੱਠੀ ਕਿਸ ਦਫ਼ਤਰ ਵਿੱਚ ਚਲੀ ਜਾਂਦੀ ਹੈ ?
   (8) ਡਾਕੀਆ ਕਿਵੇਂ ਚਿੱਠੀਆਂ ਵੰਡਦਾ ਹੈ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   ਦੂਰੋਂ, ਚਿੱਠੀ, ਵਿੱਚ, ਡਾਕਖ਼ਾਨੇ, ਪਤਾ ।
   (1) ਕਬੂਤਰ ............... ਲੈ ਕੇ ਆ ਜਾਂਦਾ ਸੀ ।
   (2) ਐਡੀ ............... ਚਿੱਠੀ ਕਿਵੇਂ ਆ ਜਾਂਦੀ ਹੈ ?
   (3) ਚਿੱਠੀ ਲੈਟਰ-ਬੌਕਸ ............ ਪਾ ਦਿੱਤੀ ਜਾਂਦੀ ਹੈ ।
   (4) ਇਹ ਥੈਲੇ ਜ਼ਿਲ੍ਹਿਆਂ ਦੇ ਵੱਡੇ ............ ਵਿੱਚ ਪੁੱਜ ਜਾਂਦੇ ਹਨ ।
4. **ਦਿੱਤੇ ਉਦਾਹਰਣ ਅਨੁਸਾਰ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :**

| | | | |
|---|---|---|---|
| ਚਿੱਠੀ | ਚਿੱਠੀਆਂ | ਘੋੜੀ | .................. |
| ਇਕੱਠੀ | .................. | ਜੋੜੀ | .................. |
| ਗੱਡੀ | .................. | ਪੌੜੀ | .................. |

5. **ਕਰੋ**—ਇੱਕ ਕਾਰਡ ਲੈ ਕੇ ਚਿੱਠੀ ਲਿਖੋ ।



## ਪਾਠ ਸੋਲ੍ਹਵਾਂ

# ਹੁੱਲੇ ਵਈ ਹੁੱਲੇ



ਹੁੱਲੇ ਵਈ ਹੁੱਲੇ ।
ਮੈਂ ਬਲਿਹਾਰੀ ਹੁੱਲੇ ।
ਹੁੱਲੇ ਵਈ ਹੁੱਲੇ ।
ਘਰ ਘਰ ਇੱਥੇ ਚਾਨਣ ਆਇਆ ।
ਪਿੰਡ ਪਿੰਡ ਸੜਕਾਂ ਚੱਕਰ ਲਾਇਆ ।
ਸਭ ਖੇਤਾਂ ਵਿੱਚ ਹੈ ਰੇਡੀਓ ਵਜਦਾ ।
ਘਰ ਘਰ ਬਿਜਲੀ ਦੇ ਚੁੱਲ੍ਹੇ ।
ਹੁੱਲੇ ਵਈ ਹੁੱਲੇ ।

ਦੇਸ਼ ਮੇਰੇ ਤੇ ਆਉਣ ਬਹਾਰਾਂ ।
ਖਿੜਨ ਫੁੱਲ ਇੱਥੇ ਲੱਖ ਹਜ਼ਾਰਾਂ ।
ਥਾਂ ਥਾਂ ਮਹਿਕਣ ਸਭ ਗੁਲਜ਼ਾਰਾਂ ।
ਫੇਰ ਆਉਣ ਮਹਿਕਾਂ ਦੇ ਬੁੱਲ੍ਹੇ ।
ਹੁੱਲੇ ਵਈ ਹੁੱਲੇ ।

ਦੇਸ਼ ਹੈ ਪਿਤਾ, ਦੇਸ਼ ਹੈ ਮਾਤਾ ।
ਦੇਸ਼ ਹੈ ਰਾਖਾ, ਦੇਸ਼ ਹੈ ਭ੍ਰਾਤਾ ।
ਇਹ ਗੀਤ ਹੈ ਗਾਉਣਾ ਆਪਾਂ ।
ਇਹ ਦੇਸ਼ ਕਦੇ ਨਾ ਭੁੱਲੇ ।
ਹੁੱਲੇ ਵਈ ਹੁੱਲੇ ।

ਆਪਾਂ ਸਾਰਿਆਂ ਡਟ ਕੇ ਲੜਨਾ ।
ਜਾਨ ਪਿਆਰੀ ਕਦੀ ਨਾ ਕਰਨਾ ।
ਹੱਸ ਹੱਸ ਆਪਾਂ ਦੇਣੀ ਕੁਰਬਾਨੀ ।
ਜਦ ਏਥੇ ਕੋਈ ਅੰਨ੍ਹੇਰੀ ਝੁੱਲ੍ਹੇ
ਹੁੱਲੇ ਵਈ ਹੁੱਲੇ ।

## ਅਭਿਆਸ

1. **ਲਿਖੋ—** ਦੇਸ਼ ਮੇਰੇ ਤੇ ਆਉਣ ਬਹਾਰਾਂ ।
ਖਿੜਨ ਫੁੱਲ ਇੱਥੇ ਲੱਖ ਹਜ਼ਾਰਾਂ
ਥਾਂ ਥਾਂ ਮਹਿਕਣ ਸਭ ਗੁਲਜ਼ਾਰਾਂ ।
ਫੇਰ ਆਉਣ ਮਹਿਕਾਂ ਦੇ ਬੁੱਲ੍ਹੇ ।
2. **ਦੱਸੋ—**(1) ਪਿੰਡ ਪਿੰਡ ਕਿਸ ਨੇ ਚੱਕਰ ਲਾਇਆ ?
(2) ਖੇਤਾਂ ਵਿੱਚ ਕੀ ਬੋਲਦਾ ਹੈ ?



ਪਾਠ ਸਤਾਰ੍ਹਵਾਂ

# ਰਾਮ ਸਿੰਘ



ਰਾਮ ਸਿੰਘ ਅੰਮ੍ਰਿਤਸਰ ਦੇ ਜ਼ਿਲ੍ਹੇ ਦਾ ਜਮ-ਪਲ ਸੀ । ਉਹ ਲਾਹੌਰ ਮਿਉ ਆਰਟਸ ਸਕੂਲ ਵਿੱਚ ਨੌਕਰ ਸੀ । ਉਹ ਲੱਕੜ ਦਾ ਕੰਮ ਕਰਦਾ ਸੀ । ਇਸ ਸਕੂਲ ਵਿੱਚ ਸ਼ਿੱਲਪ ਕਲਾ ਅਤੇ ਚਿੱਤਰ ਕਲਾ ਸਿਖਾਈ ਜਾਂਦੀ ਸੀ । ਰਾਮ ਸਿੰਘ ਬਿਲਕੁਲ ਅਨਪੜ੍ਹ ਸੀ, ਪਰ ਉਸ ਦੀ ਬੁੱਧੀ ਬੜੀ ਹੀ ਤੀਖਣ ਸੀ । ਉਹ ਲੱਕੜ ਦੀਆਂ ਨਿੱਕੀਆਂ-ਨਿੱਕੀਆਂ ਚੀਜ਼ਾਂ ਅਤੇ ਖਿਡੌਣੇ ਬਣਾਉਣ ਦਾ ਉਸਤਾਦ ਸੀ । ਉਹ ਆਪਣਾ ਕੰਮ ਬੜੇ ਚਾਅ ਤੇ ਲਗਨ ਨਾਲ ਕਰਿਆ ਕਰਦਾ ਸੀ ।

ਉਸ ਸਕੂਲ ਦਾ ਪ੍ਰਿੰਸੀਪਲ ਉਸ ਦੇ ਕੰਮ ਦੀ ਬਹੁਤ ਪ੍ਰਸ਼ੰਸਾ ਕਰਿਆ ਕਰਦਾ ਸੀ । ਉਸ ਨੂੰ ਹਰ ਕੰਮ ਵਿੱਚ ਉਤਸ਼ਾਹ ਦਿੰਦਾ ਰਹਿੰਦਾ ਸੀ ।

ਇੰਗਲੈਂਡ ਵਿੱਚ ਮਹਾਰਾਣੀ ਵਿਕਟੋਰੀਆ ਦਾ ਨਵਾਂ ਮਹੱਲ ਬਣਨਾ ਸੀ । ਉੱਥੋਂ ਵੀ ਸਰਕਾਰ ਨੇ ਸਾਰੇ ਪਾਸੇ ਐਲਾਨ ਕੀਤਾ ਕਿ ਮਹੱਲ ਦੇ

ਨਕਸ਼ਿਆਂ ਦਾ ਮੁਕਾਬਲਾ ਕਰਾਇਆ ਜਾ ਰਿਹਾ ਹੈ. ਜਿਸ ਦਾ ਨਕਸ਼ਾ ਪਹਿਲੇ ਨੰਬਰ ਤੇ ਆਵੇਗਾ. ਉਸ ਨੂੰ ਬਹੁਤ ਵੱਡਾ ਇਨਾਮ ਦਿੱਤਾ ਜਾਵੇਗਾ ।

ਇਹ ਖ਼ਬਰ ਸਾਰੀਆਂ ਅਖ਼ਬਾਰਾਂ ਵਿਚ ਛਪੀ । ਇਹ ਖ਼ਬਰ ਸਕੂਲ ਦੇ ਪ੍ਰਿੰਸੀਪਲ ਨੇ ਵੀ ਪੜ੍ਹੀ । ਪ੍ਰਿੰਸੀਪਲ ਨੇ ਰਾਮ ਸਿੰਘ ਨੂੰ ਸੱਦਿਆ ਤੇ ਕਿਹਾ. 'ਅੰਗਰੇਜ਼ ਸਰਕਾਰ ਆਪਣੀ ਮਹਾਰਾਣੀ ਲਈ ਨਵਾਂ ਮਹੱਲ ਬਣਾਉਣਾ ਚਾਹੁੰਦੀ ਹੈ । ਉਨ੍ਹਾਂ ਨੇ ਇਸ ਮਹੱਲ ਲਈ ਸਾਰੀ ਦੁਨੀਆਂ ਦੇ ਚਿੱਤਰਕਾਰਾਂ ਤੇ ਇੰਜੀਨੀਅਰਾਂ ਤੋਂ ਨਕਸ਼ੇ ਮੰਗੇ ਹਨ । ਭਾਵ ਉਹ ਮਹੱਲ ਦੇ ਨਕਸ਼ਿਆਂ ਦਾ ਮੁਕਾਬਲਾ ਕਰਾ ਰਹੀ ਹੈ । ਜਿਸ ਦਾ ਨਕਸ਼ਾ ਪਹਿਲੇ ਨੰਬਰ ਤੇ ਆਵੇਗਾ. ਉਸ ਨੂੰ ਬਹੁਤ ਵੱਡਾ ਇਨਾਮ ਦਿੱਤਾ ਜਾਵੇਗਾ । ਸੋ ਤੂੰ ਵੀ ਨਕਸ਼ਾ ਬਣਾ ਕੇ ਭੇਜ ।'

ਰਾਮ ਸਿੰਘ ਨੇ ਸਤਿਕਾਰ ਨਾਲ ਕਿਹਾ. 'ਜੀ ਕਿਉਂ ਮਖ਼ੌਲ ਕਰਦੇ ਹੋ । ਮੈਂ ਅਨਪੜ੍ਹ ਹਾਂ । ਕੇਵਲ ਲੱਕੜੀ ਦਾ ਕੰਮ ਜਾਣਦਾ ਹਾਂ । ਮੈਨੂੰ ਨਕਸ਼ਾ ਨਹੀਂ ਬਣਾਉਣਾ ਆਉਂਦਾ । ਇਸ ਵਿੱਚ ਦੁਨੀਆਂ ਦੇ ਵੱਡੇ-ਵੱਡੇ ਚਿੱਤਰਕਾਰ ਹੀ ਭਾਗ ਲੈ ਸਕਦੇ ਹਨ । ਮੈਂ ਇਸ ਮੁਕਾਬਲੇ ਵਿੱਚ ਭਾਗ ਨਹੀਂ ਲੈ ਸਕਦਾ ।'

ਪ੍ਰਿੰਸੀਪਲ ਨੇ ਫੇਰ ਰਾਮ ਸਿੰਘ ਨੂੰ ਕਿਹਾ, 'ਰਾਮ ਸਿੰਘਾ, ਤੂੰ ਆਪਣੀ ਸਿਆਣਪ ਤੇ ਸਮਝ ਬਾਬਤ ਆਪ ਨਹੀਂ ਜਾਣਦਾ । ਮੈਂ ਜਾਣਦਾ ਹਾਂ । ਤੇਰੇ ਅੰਦਰ ਬਹੁਤ ਚੰਗਾ ਨਕਸ਼ਾ ਬਣਾਉਣ ਦੀ ਸਮਝ ਹੈ । ਜੇ ਤੂੰ ਆਪ ਨਕਸ਼ਾ ਨਹੀਂ ਬਣਾ ਸਕਦਾ, ਤਾਂ ਤੂੰ ਮੈਨੂੰ ਸਮਝਾ ਦੇ, ਮੈਂ ਕਿਸੇ ਕੋਲੋਂ ਨਕਸ਼ਾ ਬਣਵਾ ਦਿਆਂਗਾ ।'

ਪ੍ਰਿੰਸੀਪਲ ਨਿੱਤ ਰਾਮ ਸਿੰਘ ਨੂੰ ਆਪਣੇ ਦਫ਼ਤਰ ਵਿੱਚ ਸੱਦ ਕੇ ਇਸ ਮੁਕਾਬਲੇ ਵਿੱਚ ਭਾਗ ਲੈਣ ਲਈ ਪ੍ਰੇਰਦਾ ਰਹਿੰਦਾ ।

ਅੰਤ ਰਾਮ ਸਿੰਘ ਇਸ ਮੁਕਾਬਲੇ ਵਿੱਚ ਭਾਗ ਲੈਣ ਲਈ ਮੰਨ ਗਿਆ । ਰਾਮ ਸਿੰਘ ਨੇ ਲੱਕੜ ਦਾ ਨਿੱਕਾ ਜਿਹਾ ਮਹੱਲ ਬਣਾਇਆ । ਮਹੱਲ ਬਣਾ ਕੇ ਪ੍ਰਿੰਸੀਪਲ ਨੂੰ ਵਿਖਾਇਆ । ਉਹ ਮਹੱਲ ਵੇਖ ਕੇ ਬਹੁਤ ਖ਼ੁਸ਼ ਹੋਇਆ ਅਤੇ ਰਾਮ ਸਿੰਘ ਨੂੰ ਕਿਹਾ, 'ਇਸ ਨੂੰ ਮੁਕਾਬਲੇ ਵਿੱਚ

ਜ਼ਰੂਰ ਭੇਜ । ਇਹ ਜ਼ਰੂਰ ਇਨਾਮ ਲਿਆਵੇਗਾ ।'

ਭਾਰਤ ਵਿੱਚ ਬਣੇ ਸਾਰੇ ਨਕਸ਼ਿਆਂ ਦਾ ਪਹਿਲਾ ਮੁਕਾਬਲਾ ਕਲਕੱਤੇ ਵਿੱਚ ਹੋਣਾ ਸੀ । ਰਾਮ ਸਿੰਘ ਨੇ ਇਸ ਲੱਕੜ ਦੇ ਮੱਹਲ ਦੇ ਸਾਰੇ ਟੁੱਕੜੇ ਵੱਖ-ਵੱਖ ਕਰ ਦਿੱਤੇ । ਫੇਰ ਇਹ ਸਾਰੇ ਟੁੱਕੜੇ ਇੱਕ ਕੱਪੜੇ ਵਿੱਚ ਬੰਨ ਕੇ ਕਲਕੱਤੇ ਭੇਜ ਦਿੱਤੇ ।

ਕਲਕੱਤੇ ਦੇ ਫੈਸਲਾ ਕਰਨ ਵਾਲੇ ਅਫ਼ਸਰ ਨੇ ਕੱਪੜੇ ਦਾ ਪਾਰਸਲ ਖੋਲ੍ਹਿਆ । ਉਹ ਲੱਕੜਾਂ ਦੇ ਟੁੱਕੜੇ ਵੇਖ ਕੇ ਹੈਰਾਨ ਰਹਿ ਗਿਆ । ਉਸ ਨੇ ਰਾਮ ਸਿੰਘ ਨੂੰ ਉੱਥੇ ਸੱਦਿਆ । ਰਾਮ ਸਿੰਘ ਬਹੁਤ ਡਰ ਗਿਆ । ਪ੍ਰਿੰਸੀਪਲ ਰਾਮ ਸਿੰਘ ਨੂੰ ਨਾਲ ਲੈ ਕੇ ਕਲਕੱਤੇ ਗਿਆ । ਰਾਮ ਸਿੰਘ ਨੇ ਲੱਕੜ ਦੇ ਟੁੱਕੜੇ ਜੋੜ ਕੇ ਮਹੱਲ ਬਣਾ ਕੇ ਵਿਖਾਇਆ । ਅਫ਼ਸਰ ਲੱਕੜ ਦਾ ਮਹੱਲ ਵੇਖ ਕੇ ਬਹੁਤ ਖ਼ੁਸ਼ ਹੋਇਆ । ਉਸ ਨੇ ਇਹ ਲੱਕੜ ਦਾ ਮਹੱਲ ਪਹਿਲੇ ਨੰਬਰ ਤੇ ਕੱਢਿਆ ।

ਕਲਕੱਤੇ ਤੋਂ ਇਹ ਲੱਕੜ ਦਾ ਮਹੱਲ ਖੋਲ੍ਹ ਕੇ ਲੰਡਨ ਭੇਜਿਆ ਗਿਆ । ਉੱਥੇ ਸਭ ਦੇਸ਼ਾਂ ਦੇ ਨਕਸ਼ੇ ਪੁੱਜੇ ਹੋਏ ਸਨ । ਉੱਥੇ ਵੀ ਫ਼ੈਸਲਾ ਕਰਨ ਵਾਲਿਆਂ ਨੂੰ ਲੱਕੜ ਦੇ ਟੁੱਕੜਿਆਂ ਦੀ ਸਮਝ ਨਾ ਆਈ । ਰਾਮ ਸਿੰਘ ਨੂੰ ਲੰਡੰਨ ਸੱਦਿਆ ਗਿਆ ।

ਡਰਦਾ-ਡਰਦਾ ਰਾਮ ਸਿੰਘ ਲੰਡਨ ਪੁੱਜਾ । ਰਾਮ ਸਿੰਘ ਨੇ ਉੱਥੇ ਮਹੱਲ ਜੋੜ ਕੇ ਵਿਖਾਇਆ । ਫ਼ੈਸਲਾ ਕਰਨ ਵਾਲਿਆਂ ਨੇ ਇਸ ਨੂੰ ਹੀ ਸਾਰੀ ਦੁਨੀਆਂ ਦੇ ਨਕਸ਼ਿਆਂ ਵਿੱਚੋਂ ਪਹਿਲੇ ਨੰਬਰ ਤੇ ਕੱਢਿਆ ।

ਫੇਰ ਇਸ ਲੱਕੜ ਦੇ ਮਹੱਲ ਵਰਗਾ ਵਿਕਟੋਰੀਆ ਦਾ ਮਹੱਲ ਬਣਾ ਦਿੱਤਾ ਗਿਆ ।

ਭਾਰਤ ਆ ਕੇ ਰਾਮ ਸਿੰਘ ਦੀ ਪ੍ਰਸਿੱਧੀ ਸਾਰੇ ਫੈਲ ਗਈ । ਭਾਰਤ ਦੇ ਵੱਡੇ-ਵੱਡੇ ਸ਼ਹਿਰਾਂ ਦੀਆਂ ਵੱਡੀਆਂ-ਵੱਡੀਆਂ ਸਾਰੀਆਂ ਇਮਾਰਤਾਂ ਦੇ ਨਕਸ਼ੇ ਰਾਮ ਸਿੰਘ ਦੇ ਹੀ ਬਣਾਏ ਹੋਏ ਹਨ ।

ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਨਕਸ਼ਾ ਵੀ ਰਾਮ ਸਿੰਘ ਨੇ ਹੀ ਬਣਾਇਆ ਸੀ ।

ਜੇ ਪ੍ਰਿੰਸੀਪਲ ਰਾਮ ਸਿੰਘ ਨੂੰ ਉਸ ਦੀ ਕਲਾ ਨੂੰ ਸਮਝ ਕੇ ਉਸ ਨੂੰ ਉਤਸ਼ਾਹ ਨਾ ਦਿੰਦਾ ਤਾਂ ਉਹ ਕਦੀ ਵੀ ਇਸ ਪਦਵੀ ਤੇ ਨਹੀਂ ਅੱਪੜ ਸਕਦਾ ਸੀ ।

ਸਿਆਣੇ ਠੀਕ ਕਹਿੰਦੇ ਹਨ ਕਿ ਜੇ ਕਿਸੇ ਨੂੰ ਕੋਈ ਉਤਸ਼ਾਹ ਦੇਣ ਵਾਲਾ ਲੱਭ ਪਵੇ ਤਾਂ ਉਹ ਬਹੁਤ ਮਹਾਨ ਕੰਮ ਕਰ ਸਕਦਾ ਹੈ ।

## ਅਭਿਆਸ

1. **ਲਿਖੋ**—ਸਿਆਣੇ ਠੀਕ ਕਹਿੰਦੇ ਹਨ ਕਿ ਜੇ ਕਿਸੇ ਨੂੰ ਉਤਸ਼ਾਹ ਦੇਣ ਵਾਲਾ ਲੱਭ ਪਵੇ ਤਾਂ ਉਹ ਬਹੁਤ ਮਹਾਨ ਕੰਮ ਕਰ ਸਕਦਾ ਹੈ ।
2. **ਦੱਸੋ**—(1) ਰਾਮ ਸਿੰਘ ਕਿੱਥੋਂ ਦਾ ਸੀ ?
   (2) ਰਾਮ ਸਿੰਘ ਕਿੱਥੇ ਕੰਮ ਕਰਦਾ ਸੀ ?
   (3) ਰਾਮ ਸਿੰਘ ਕੀ ਕੰਮ ਕਰਦਾ ਸੀ ?
   (4) ਰਾਮ ਸਿੰਘ ਤੇ ਕੌਣ ਖ਼ੁਸ਼ ਸੀ ?
   (5) ਨਕਸ਼ਾ ਕਿਸ ਚੀਜ਼ ਦਾ ਮੰਗਿਆ ਗਿਆ ਸੀ ?
   (6) ਰਾਮ ਸਿੰਘ ਨੇ ਨਕਸ਼ੇ ਦੀ ਥਾਂ ਕੀ ਬਣਾਇਆ ?
   (7) ਰਾਮ ਸਿੰਘ ਨੇ ਲੱਕੜ ਦਾ ਮਹੱਲ ਕਲਕੱਤੇ ਕਿਵੇਂ ਭੇਜਿਆ ?
   (8) ਰਾਮ ਸਿੰਘ ਦੀ ਪ੍ਰਸਿੱਧੀ ਕਿਉਂ ਫੈਲ ਗਈ ਸੀ ?
   (9) ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਨਕਸ਼ਾ ਕਿਸ ਨੇ ਬਣਾਇਆ ਸੀ ?
   (10) ਰਾਮ ਸਿੰਘ ਕਿਸ ਦੀ ਪ੍ਰੇਰਨਾ ਨਾਲ ਐਨਾ ਮਹਾਨ ਕੰਮ ਕਰ ਸਕਿਆ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

   ਅਖ਼ਬਾਰਾਂ, ਉਤਸ਼ਾਹ, ਨਕਸ਼ਾ, ਪ੍ਰਸਿੱਧੀ, ਮਹੱਲ ।

   (1) ਉਸ ਨੂੰ ਹਰ ਕੰਮ ਵਿੱਚ ............ ਦਿੰਦਾ ।

   (2) ਇਹ ਖ਼ਬਰ ਸਾਰੀਆਂ ........... ਵਿੱਚ ਛਪੀ ।

   (3) ਤੂੰ ਵੀ ............. ਬਣਾ ਕੇ ਭੇਜ ।

   (4) ਰਾਮ ਸਿੰਘ ਨੇ ਲੱਕੜ ਦਾ ਨਿੱਕਾ ਜਿਹਾ ........... ਬਣਾਇਆ ।

   (5) ਉਸ ਦੀ ................ ਸਾਰੇ ਫੈਲ ਗਈ ।



## ਪਾਠ ਅਠਾਰ੍ਹਵਾਂ

# ਕਰਨੀ ਦਾ ਫਲ਼



ਇੱਕ ਗ਼ਰੀਬ ਬੁੱਢਾ ਆਦਮੀ ਆਪਣੇ ਪਿੰਡ ਜਾ ਰਿਹਾ ਸੀ । ਰਾਹ ਵਿੱਚ ਉਸ ਨੂੰ ਰਾਤ ਪੈ ਗਈ । ਉਸ ਨੇ ਇੱਕ ਘਰ ਦਾ ਬੂਹਾ ਖੜਕਾਇਆ । ਇਹ ਬਹੁਤ ਵੱਡੇ ਅਮੀਰ ਆਦਮੀ ਦਾ ਘਰ ਸੀ । ਇੱਕ ਬੁੱਢੀ ਨੇ ਕੁੰਡਾ ਖੋਲ੍ਹਿਆ । ਉਹ ਕੜਕੀ, 'ਕੀ ਗੱਲ ਏ ? ਕਿਉਂ ਰਾਤ ਨੂੰ ਬੇ-ਅਰਾਮ ਕਰ ਰਿਹਾ ਏਂ ?'

'ਮੈਂ ਪ੍ਰਦੇਸੀ ਹਾਂ । ਮੇਰਾ ਘਰ ਦੂਰ ਹੈ ਅਤੇ ਰਾਤ ਪੈ ਗਈ ਹੈ । ਮੈਂ ਰਾਤ ਕੱਟਣੀ ਚਾਹੁੰਦਾ ਹਾਂ', ਗ਼ਰੀਬ ਬੁੱਢੇ ਨੇ ਸਤਿਕਾਰ ਨਾਲ ਕਿਹਾ ।

'ਇਹ ਕੋਈ ਸਰਾਂ ਏ ? ਭਲਾਮਾਨਸ ਬਣ ਕੇ ਚੱਲ ਏਥੋਂ, ਨਹੀਂ ਤਾਂ ਕੁੱਤੇ ਛੱਡ ਦਿਆਂਗੀ । ਗ਼ਰੀਬ ਬੁੱਢਾ ਆਦਮੀ ਚੁੱਪ ਕਰਕੇ ਅੱਗੇ ਚਲਾ ਗਿਆ ।

ਉਸ ਨੇ ਇੱਕ ਹੋਰ ਘਰ ਦਾ ਬੂਹਾ ਖੜਕਾਇਆ । ਇਹ ਬਹੁਤ ਹੀ ਗ਼ਰੀਬ ਆਦਮੀ ਦਾ ਘਰ ਸੀ । ਘਰ ਦੀ ਸੁਆਣੀ ਨੇ ਬੂਹਾ ਖੋਲ੍ਹਿਆ ਤੇ ਕਿਹਾ, 'ਆਓ ਬਾਬਾ ਜੀ, ਧੰਨ ਭਾਗ, ਲੰਘ ਆਓ ।'

'ਮੈਂ ਰਾਤ ਰਹਿਣਾ ਹੈ । ਮੇਰਾ ਪਿੰਡ ਦੂਰ ਹੈ । ਰਾਹ ਵਿੱਚ ਰਾਤ ਪੈ ਗਈ ਹੈ', ਗ਼ਰੀਬ ਬੁੱਢੇ ਆਦਮੀ ਨੇ ਕਿਹਾ ।

'ਬੜੀ ਖ਼ੁਸ਼ੀ ਨਾਲ ਰਹੋ । ਆਓ, ਲੰਘ ਆਓ', ਸੁਆਣੀ ਨੇ ਸਤਿਕਾਰ ਨਾਲ ਕਿਹਾ ।

ਬੁੱਢਾ ਆਦਮੀ ਅੰਦਰ ਆ ਗਿਆ । ਘਰ ਵਿੱਚ ਬਹੁਤ ਗ਼ਰੀਬੀ ਸੀ । ਕਿੰਨੇ ਸਾਰੇ ਬੱਚੇ ਹਨ । ਬੱਚਿਆਂ ਦੇ ਕੱਪੜੇ ਪਾਟੇ ਹੋਏ ਸਨ । ਗ਼ਰੀਬੀ ਵੇਖ ਕੇ ਬੁੱਢੇ ਆਦਮੀ ਨੇ ਪੁੱਛਿਆ, 'ਇਨ੍ਹਾਂ ਵਿਚਾਰਿਆਂ ਦੇ ਕੱਪੜੇ ਕਿਉਂ ਨਹੀਂ ਪਾਏ ?'

'ਜੀ, ਕੱਪੜੇ ਕਿੱਥੋਂ ਪੁਆਵਾਂ । ਆਦਮੀ ਮੇਰਾ ਮਰ ਗਿਆ ਹੈ । ਇਨ੍ਹਾਂ ਨੂੰ ਤਾਂ ਪੂਰੀ ਰੋਟੀ ਵੀ ਨਹੀਂ ਮਿਲਦੀ, ਭਾਵੇਂ ਮੈਂ ਬੜੀ ਮਿਹਨਤ ਕਰਦੀ ਹਾਂ', ਸੁਆਣੀ ਨੇ ਕਿਹਾ ।

ਬੁੱਢੇ ਆਦਮੀ ਉੱਤੇ ਬੜਾ ਅਸਰ ਹੋਇਆ । ਸੁਆਣੀ ਨੇ ਰੋਟੀ ਖਾਣ ਲਈ ਕਿਹਾ । ਉਸ ਨੇ ਉੱਤਰ ਦਿੱਤਾ, 'ਮੈਂ ਰੋਟੀ ਖਾ ਕੇ ਆਇਆ ਹਾਂ ।' ਉਸ ਨੇ ਆਪਣੇ ਕੋਲ ਜਿੰਨੀਆਂ ਖਾਣ ਵਾਲੀਆਂ ਚੀਜ਼ਾਂ ਸਨ, ਸਭ ਬੱਚਿਆਂ ਵਿੱਚ ਵੰਡ ਦਿੱਤੀਆਂ ।

ਬੁੱਢਾ ਆਦਮੀ ਰਾਤ ਰਿਹਾ ਤੇ ਸਵੇਰੇ ਜਾਣ ਲਈ ਤਿਆਰ ਹੋਇਆ । ਜਾਣ ਲੱਗੇ ਨੇ ਸੁਆਣੀ ਦਾ ਬਹੁਤ ਧੰਨਵਾਦ ਕੀਤਾ ਤੇ ਨਾਲੇ ਉਸ ਨੂੰ ਕਿਹਾ, 'ਤੂੰ ਜੋ ਸਵੇਰੇ ਕਰੇਂ, ਸ਼ਾਮ ਤੀਕ ਕਰਦੀ ਰਹੇਂ' ।

ਗ਼ਰੀਬ ਬੁੱਢਾ ਚਲਾ ਗਿਆ । ਸੁਆਣੀ ਨੇ ਸੋਚਿਆ ਬੁੱਢਾ ਠੀਕ ਹੀ ਕਹਿੰਦਾ ਸੀ ਕਿ ਬੱਚਿਆਂ ਦੇ ਕੱਪੜੇ ਬਹੁਤ ਖ਼ਰਾਬ ਹਨ । ਮੇਰੇ ਕੋਲ

ਥੋੜ੍ਹਾ ਜਿਹਾ ਕੱਪੜਾ ਪਿਆ ਹੈ ਉਸ ਨੂੰ ਮਿਣ ਕੇ ਵੇਖਾਂ ਜੇ ਕਿਸੇ ਬੱਚੇ ਦਾ ਕੁੜਤਾ ਬਣਦਾ ਹੋਵੇ ਤਾਂ ਬਣਾ ਲਵਾਂ ।

ਇਹ ਸੋਚ ਕੇ ਉਹ ਅਮੀਰ ਬੁੱਢੀ ਕੋਲੋਂ ਕੱਪੜਾ ਮਿਣਨ ਲਈ ਗਜ਼ ਲੈ ਆਈ ।

ਗਜ਼ ਲਿਆ ਕੇ ਉਹ ਸੁਆਣੀ ਕੱਪੜਾ ਮਿਣਨ ਲੱਗੀ । ਕੱਪੜਾ ਵਧਦਾ ਹੀ ਗਿਆ । ਉਹ ਸ਼ਾਮ ਤੀਕ ਮਿਣਦੀ ਰਹੀ । ਸਾਰਾ ਦਲਾਨ ਕੱਪੜੇ ਨਾਲ ਭਰ ਗਿਆ । ਸ਼ਾਮ ਹੋਈ ਕੱਪੜਾ ਵਧਣੋਂ ਰੁਕ ਗਿਆ । ਉਸ ਸੁਆਣੀ ਨੂੰ ਉਸ ਬੁੱਢੇ ਆਦਮੀ ਦੇ ਕਹੇ ਦਾ ਪੂਰਾ ਭਾਵ ਸਮਝ ਆ ਗਿਆ । ਉਹ ਗਜ਼ ਅਮੀਰ ਗੁਆਂਢਣ ਨੂੰ ਦੇਣ ਗਈ । ਉਸ ਸਿੱਧੀ-ਸਾਧੀ ਜ਼ਨਾਨੀ ਨੇ ਉਸ ਬੁੱਢੇ ਆਦਮੀ ਦੀ ਕਹੀ ਗੱਲ ਅਤੇ ਕੱਪੜਾ ਵਧਣ ਦੀ ਸਾਰੀ ਕਹਾਣੀ ਦੱਸ ਦਿੱਤੀ । ਉਹ ਸੁਆਣੀ ਆਪਣੇ ਘਰ ਆ ਗਈ ।

ਅਮੀਰ ਜ਼ਨਾਨੀ ਬੜਾ ਪਛਤਾਈ । ਉਹ ਆਪਣੇ ਆਪ ਨੂੰ ਕੋਸਣ ਲੱਗੀ । ਉਸ ਨੇ ਆਪਣੇ ਨੌਕਰ ਨੂੰ ਗ਼ਰੀਬ ਬੁੱਢੇ ਦੇ ਪਿੱਛੇ ਭੇਜਿਆ ਕਿ ਜਿੱਥੇ ਵੀ ਲੱਭੇ ਉਸ ਨੂੰ ਲੈ ਕੇ ਆਵੇ ।

ਨੌਕਰ ਉਸ ਦੇ ਪਿੱਛੇ ਗਿਆ । ਆਖ਼ਰ ਨੌਕਰ ਨੂੰ ਉਹ ਬੁੱਢਾ ਆਦਮੀ ਮਿਲ ਹੀ ਪਿਆ । ਨੌਕਰ ਨੇ ਆਪਣੀ ਮਾਲਕਣ ਦਾ ਸੁਨੇਹਾ ਦਿੱਤਾ, ਕਿ ਉਹ ਉਨ੍ਹਾਂ ਨੂੰ ਯਾਦ ਕਰਦੀ ਹੈ । ਪਹਿਲਾਂ ਤਾਂ ਉਸ ਬੁੱਢੇ ਆਦਮੀ ਨੇ ਨਾਲ ਆਉਣੋਂ ਇਨਕਾਰ ਕਰ ਦਿੱਤਾ, ਕਿਉਂਕਿ ਉਸ ਦੀ ਮਾਲਕਣ ਨੇ ਬੜਾ ਬੁਰਾ ਵਰਤਾਓ ਕੀਤਾ ਸੀ ।

ਅੰਤ ਨੌਕਰ ਨੇ ਤਰਲੇ ਕੀਤੇ ਕਿ ਜੇ ਉਹ ਖ਼ਾਲੀ ਘਰ ਗਿਆ ਤਾਂ ਉਸ ਦੀ ਮਾਲਕਣ ਉਸ ਨੂੰ ਕੱਢ ਦੇਵੇਗੀ । ਬੁੱਢਾ ਆਦਮੀ ਨੌਕਰ ਤੇ ਤਰਸ ਖਾ ਕੇ ਉਸ ਨਾਲ ਤੁਰ ਪਿਆ । ਉਹ ਦੋਵੇਂ ਘਰ ਪੁੱਜ ਗਏ ।

ਅਮੀਰ ਬੁੱਢੀ ਨੇ ਬੜੇ ਆਦਰ ਨਾਲ ਅੰਦਰ ਲੰਘਾਇਆ । ਬਹੁਤ ਚੰਗਾ ਭੋਜਨ ਖੁਆਇਆ । ਬਹੁਤ ਵਧੀਆ ਬਿਸਤਰਾ ਪਲੰਘ ਤੇ ਵਿਛਾ ਦਿੱਤਾ । ਬੁੱਢੀ ਉਸ ਦੀ ਬੜੀ ਸੇਵਾ ਕਰਨ ਲੱਗ ਪਈ । ਅਮੀਰ ਬੁੱਢੀ

ਦਾ ਖ਼ਿਆਲ ਸੀ ਕਿ ਉਹ ਦੂਜੇ ਤੀਜੇ ਦਿਨ ਚਲਾ ਜਾਵੇਗਾ ਪਰ ਉਹ ਬੁੱਢਾ ਆਦਮੀ ਉੱਥੋਂ ਜਾਣ ਦਾ ਨਾਂ ਹੀ ਨਾ ਲੈਂਦਾ । ਅਮੀਰ ਬੁੱਢੀ ਵਿੱਚੋ ਬਹੁਤ ਦੁੱਖੀ ਹੋ ਰਹੀ ਸੀ, ਪਰ ਉਸ ਨੂੰ ਕਹਿ ਕੁਝ ਨਹੀਂ ਸੀ ਸਕਦੀ ।

ਅੰਤ ਦਸਾਂ ਦਿਨਾਂ ਮਗਰੋਂ ਉਹ ਬੁੱਢਾ ਗ਼ਰੀਬ ਆਦਮੀ ਜਾਣ ਲਈ ਤਿਆਰ ਹੋ ਗਿਆ । ਅਮੀਰ ਬੁੱਢੀ ਨੇ ਸ਼ੁਕਰ ਕੀਤਾ । ਜਾਂਦੇ ਹੋਏ ਉਸ ਬੁੱਢੇ ਗ਼ਰੀਬ ਆਦਮੀ ਨੇ ਕਿਹਾ, 'ਜੋ ਤੂੰ ਸਵੇਰੇ ਕਰੇਂ, ਸ਼ਾਮ ਤੀਕ ਕਰਦੀ ਰਹੇਂ ।' ਅਮੀਰ ਬੁੱਢੀ ਇਹ ਸ਼ਬਦ ਸੁਣ ਕੇ ਬਹੁਤ ਖ਼ੁਸ਼ ਹੋਈ ।

ਬੁੱਢਾ ਆਦਮੀ ਚਲਾ ਗਿਆ । ਉਸ ਅਮੀਰ ਜ਼ਨਾਨੀ ਨੂੰ ਨਿੱਛ ਆਈ । ਬੱਸ ਨਿੱਛਾਂ ਸ਼ੁਰੂ ਹੋ ਗਈਆਂ । ਉਹ ਉਦੋਂ ਤੀਕ ਨਿੱਛਾਂ ਮਾਰਦੀ ਰਹੀ ਜਦ ਤੀਕ ਸੂਰਜ ਨਾ ਡੁੱਬ ਗਿਆ ।

ਉਸ ਨੂੰ ਆਪਣਾ ਕਰਨੀ ਦਾ ਫਲ਼ ਮਿਲ ਗਿਆ । ਅਮੀਰ ਬੁੱਢੀ ਨੇ ਲਾਲਚ ਵਿੱਚ ਸੇਵਾ ਕੀਤੀ ਸੀ । ਦਿਲੋਂ ਉਹ ਉਸ ਨੂੰ ਘਿਰਣਾ ਕਰਦੀ ਸੀ । ਚੰਗਾ ਫਲ਼ ਉਸ ਨੂੰ ਮਿਲਦਾ ਹੈ, ਜਿਹੜਾ ਸੱਚੇ ਦਿਲੋਂ ਅਤੇ ਕਿਸੇ ਲਾਲਚ ਤੋਂ ਬਿਨਾਂ ਸੇਵਾ ਕਰਦਾ ਹੈ ।

## ਅਭਿਆਸ

1. **ਲਿਖੋ**—ਉਸ ਨੂੰ ਆਪਣੀ ਕਰਨੀ ਦਾ ਫਲ਼ ਮਿਲ ਗਿਆ ।
2. **ਦੱਸੋ**—(1) ਪ੍ਰਦੇਸੀ ਨੇ ਕਿਸ ਦਾ ਬੂਹਾ ਖੜਕਾਇਆ ?
   (2) ਅਮੀਰ ਬੁੱਢੀ ਨੇ ਪ੍ਰਦੇਸੀ ਨਾਲ ਕਿਵੇਂ ਵਰਤਾਓ ਕੀਤਾ ?
   (3) ਦੂਜੀ ਵਾਰੀ ਪ੍ਰਦੇਸੀ ਨੇ ਕਿਸ ਦਾ ਬੂਹਾ ਖੜਕਾਇਆ ?
   (4) ਗ਼ਰੀਬ ਜ਼ਨਾਨੀ ਦੇ ਬੱਚਿਆਂ ਦੇ ਕੱਪੜੇ ਕਿਉਂ ਨਹੀਂ ਸਨ ?
   (5) ਪ੍ਰਦੇਸੀ ਨੇ ਜਾਂਦੀ ਵਾਰੀ ਗ਼ਰੀਬ ਜ਼ਨਾਨੀ ਨੂੰ ਕੀ ਵਰ ਦਿੱਤਾ ?
   (6) ਕੱਪੜਾ ਮਿਣਨ ਲਈ ਉਹ ਗਜ਼ ਕਿਸ ਤੋਂ ਲਿਆਈ ?
   (7) ਜਦ ਕੱਪੜਾ ਮਿਣਨ ਲੱਗੀ ਤਾਂ ਕੀ ਹੋਇਆ ?
   (8) ਅਮੀਰ ਬੁੱਢੀ ਨੇ ਪ੍ਰਦੇਸੀ ਨੂੰ ਕਿਉਂ ਸੱਦਿਆ ?
   (9) ਪ੍ਰਦੇਸੀ ਨਾ ਚਾਹੁੰਦਾ ਹੋਇਆ ਵੀ ਕਿਉਂ ਮੁੜ ਆਇਆ ?



## ਪਾਠ ਉੱਨੀਵਾਂ

# ਆਪਣੀਆਂ ਅੱਖਾਂ ਨੂੰ ਵੀ ਧੋਖਾ ਨਾ ਦਿਓ



ਜੀਵਨ ਰਾਮ ਇੱਕ ਬਜ਼ੁਰਗ ਅਧਿਆਪਕ ਸੀ । ਉਸ ਨੇ ਚਾਰ ਕੁ ਮਹੀਨੇ ਨੂੰ ਆਪਣੀ ਨੌਕਰੀ ਪੂਰੀ ਕਰਕੇ ਰੀਟਾਇਰ ਹੋ ਜਾਣਾ ਸੀ ।

ਇੱਕ ਦਿਨ ਉਸ ਨੇ ਆਪਣੇ ਵਿੱਦਿਆਰਥੀਆਂ ਨੂੰ ਕਿਹਾ, 'ਬੇਟਾ ! ਮੈਂ ਹੁਣ ਬਹੁਤ ਬਿਰਧ ਹੋ ਗਿਆ ਹਾਂ । ਕੁਝ ਮਹੀਨਿਆਂ ਨੂੰ ਨੌਕਰੀ ਛੱਡ ਜਾਣੀ ਹੈ ਕਿਉਂਕਿ ਮੈਂ ਹੁਣ ਸੱਠ ਸਾਲ ਦਾ ਹੋ ਗਿਆ

ਹਾਂ । ਮੇਰੀ ਇੱਕ ਧੀ ਵਿਆਹੁਣ ਵਾਲੀ ਹੈ । ਉਸ ਦੇ ਦਹੇਜ ਅਤੇ ਵਿਆਹ ਲਈ ਕੁਝ ਚੀਜ਼ਾਂ ਚਾਹੀਦੀਆਂ ਹਨ । ਸੋ ਹਰ ਇੱਕ ਬੱਚਾ ਆਪਣੇ-ਆਪਣੇ ਘਰੋਂ ਇੱਕ-ਇੱਕ ਚੀਜ਼ ਲਿਆ ਦੇਵੇ ਤਾਂ ਮੇਰਾ ਕੰਮ ਬਣ ਸਕਦਾ ਹੈ । ਘਰਦਿਆਂ ਦਾ ਬਹੁਤ ਖ਼ਰਚ ਨਹੀਂ ਹੋਣਾ ਅਤੇ ਮੇਰੀ ਲੜਕੀ ਦੀ ਸ਼ਾਦੀ ਹੋ ਸਕਦੀ ਹੈ ।

ਸਾਰਿਆਂ ਬੱਚਿਆਂ ਨੇ ਕਿਹਾ, 'ਜੀ, ਤੁਸੀਂ ਸਾਨੂੰ ਵਿੱਦਿਆ ਵਰਗਾ ਧਨ ਬਖ਼ਸ਼ਿਆ ਹੈ । ਸਾਨੂੰ ਬਹੁਤ ਸੋਹਣੀ ਸਿੱਖਿਆ ਦਿੱਤੀ ਹੈ । ਬਹੁਤ ਚੰਗੀ ਜੀਵਨ ਜਾਚ ਦੱਸੀ ਹੈ । ਇਸ ਲਈ, ਜੋ ਤੁਸੀਂ ਕਹੋਗੇ ਅਸੀਂ ਬੜੇ ਸਤਿਕਾਰ ਨਾਲ ਲਿਆ ਕੇ ਭੇਟਾ ਕਰਾਂਗੇ ।'

ਹਰ ਵਿੱਦਿਆਰਥੀ ਨੇ ਆਪਣੇ ਘਰਦਿਆਂ ਦੀ ਸਮੱਰਥਾ ਅਨੁਸਾਰ ਇੱਕ-ਇੱਕ ਚੀਜ਼ ਲਿਆਉਣ ਦਾ ਜ਼ਿੰਮਾ ਲੈ ਲਿਆ । ਸਕੂਲ ਅਧਿਆਪਕ ਜੀਵਨ ਰਾਮ ਨੇ ਕਿਹਾ, 'ਇੱਕ ਗੱਲ ਦਾ ਖ਼ਾਸ ਧਿਆਨ ਰੱਖਣਾ ।'

'ਦੱਸੋ ਜੀ', ਵਿੱਦਿਆਰਥੀਆਂ ਨੇ ਕਾਹਲੀ ਨਾਲ ਪੁੱਛਿਆ ।

'ਤੁਸੀਂ ਇਹ ਚੀਜ਼ਾਂ ਆਪਣੇ ਘਰਦਿਆਂ ਤੋਂ ਚੋਰੀ ਲਿਆਉਣੀਆਂ ਹਨ, ਤਾਂ ਜੋ ਮੈਂ ਉਨ੍ਹਾਂ ਦੀਆਂ ਨਜ਼ਰਾਂ ਵਿੱਚ ਨੀਵਾਂ ਨਾ ਹੋਵਾਂ ਕਿ ਮੈਂ ਤੁਹਾਥੋਂ ਵੱਢੀ ਲੈਣ ਵਾਲੇ ਕਰਮਚਾਰੀ ਵਾਂਗ ਚੀਜ਼ਾਂ ਮੰਗੀਆਂ ਹਨ । ਜਦ ਤੁਹਾਡੇ ਘਰ ਦੇ ਬਾਹਰ ਗਏ ਹੋਣ, ਉਸ ਵੇਲੇ ਤੁਸੀਂ ਚੀਜ਼ ਲੁਕੋ ਕੇ ਲੈ ਆਉਣੀ । ਇਹ ਗੱਲ ਚੰਗੀ ਤਰ੍ਹਾਂ ਧਿਆਨ ਵਿੱਚ ਰੱਖਣਾ ਕਿ ਤੁਹਾਨੂੰ ਉਸ ਵੇਲੇ ਕੋਈ ਵੀ ਨਾ ਵੇਖਦਾ ਹੋਵੇ ।'

ਪਹਿਲਾਂ ਤਾਂ ਬੱਚਿਆਂ ਨੇ ਕਿਹਾ ਕਿ ਤੁਸੀਂ ਚਿੰਤਾ ਨਾ ਕਰੋ, ਸਾਡੇ ਮਾਪੇ ਖ਼ੁਸ਼ੀ ਨਾਲ ਇਹ ਚੀਜ਼ਾਂ ਤੁਹਾਡੇ ਲਈ ਲਿਆਉਣ ਦੀ ਆਗਿਆ ਦੇ ਦੇਣਗੇ, ਪਰ ਜੀਵਨ ਰਾਮ ਦੇ ਜ਼ੋਰ ਦੇਣ ਤੇ ਉਹ ਮਾਪਿਆਂ ਤੋਂ ਚੋਰੀ ਚੀਜ਼ਾਂ ਲਿਆਉਣ ਲਈ ਮੰਨ ਗਏ ।

ਕਿਰਨਦੀਪ ਦਾ ਪਿਤਾ ਸਾੜ੍ਹੀਆਂ ਦੀ ਦੁਕਾਨ ਕਰਦਾ ਸੀ । ਉਸ ਦੇ ਘਰ ਵੀ ਬਹੁਤ ਸਾੜ੍ਹੀਆਂ ਹੁੰਦੀਆਂ ਸਨ । ਕਿਰਨਦੀਪ ਦੇ ਜ਼ਿੰਮੇਂ ਇੱਕ ਸਾੜ੍ਹੀ ਲੱਗੀ ਸੀ ।

ਸਾਰੇ ਵਿੱਦਿਆਰਥੀਆਂ ਨੇ ਚੀਜ਼ਾਂ ਲਿਆ ਦਿੱਤੀਆਂ, ਪਰ ਕਿਰਨਦੀਪ ਸਾੜ੍ਹੀ ਨਾ ਲਿਆਇਆ । ਉਹ ਉਦਾਸ ਸੀ ਤੇ ਜੀਵਨ ਰਾਮ ਤੋਂ ਡਰਦਾ ਵੀ ਸੀ । ਵਿੱਦਿਆਰਥੀਆਂ ਨੇ ਜੀਵਨ ਰਾਮ ਕੋਲ ਕਿਰਨਦੀਪ ਦੀ ਸ਼ਿਕਾਇਤ ਕੀਤੀ ਕਿ ਉਹ ਅਜੇ ਤੀਕ ਤੁਹਾਡੇ ਲਈ ਸਾੜ੍ਹੀ ਨਹੀਂ ਲਿਆਇਆ ।

ਸਾਰੇ ਵਿੱਦਿਆਰਥੀ ਬੈਠੇ ਹੋਏ ਸਨ । ਜੀਵਨ ਰਾਮ ਨੇ ਕਿਰਨਦੀਪ ਨੂੰ ਆਪਣੇ ਕੋਲ ਬੁਲਾਇਆ ਤੇ ਕੜਕਿਆ, 'ਤੇਰੇ ਜ਼ਿੰਮੇਂ ਕੀ ਲੱਗਾ ਸੀ ?'

ਕਿਰਨਦੀਪ ਨੇ ਉੱਤਰ ਦਿੱਤਾ, 'ਜੀ ਸਾੜ੍ਹੀ ।'

ਜੀਵਨ ਰਾਮ ਨੇ ਪੁੱਛਿਆ, 'ਤੂੰ ਲਿਆਇਆ ਕਿਉਂ ਨਹੀਂ ? ਕੀ ਤੈਨੂੰ ਆਪਣੇ ਉਸਤਾਦ ਦਾ ਸਤਿਕਾਰ ਨਹੀਂ ?'

ਕਿਰਨਦੀਪ—ਮੈਂ ਆਪ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ । ਆਪ ਜੀ ਨੇ ਮੈਨੂੰ ਵਿੱਦਿਆ ਦਿੱਤੀ ਹੈ । ਮੈਂ ਆਪ ਜੀ ਲਈ ਸਾੜ੍ਹੀ ਹਰ ਹਾਲਤ ਵਿੱਚ ਲਿਆਉਣਾ ਚਾਹੁੰਦਾ ਹਾਂ, ਪਰ ਆਪ ਜੀ ਨੇ ਜੋ ਇਹ ਸ਼ਰਤ ਲਾਈ ਹੋਈ ਹੈ ਕਿ ਚੀਜ਼ ਉਦੋਂ ਲਿਆਉਣੀ ਹੈ, ਜਦੋਂ ਕੋਈ ਵੇਖਦਾ ਨਾ ਹੋਵੇ । ਮੈਂ ਇਸ ਕਾਰਣ ਸਾੜ੍ਹੀ ਨਹੀਂ ਲਿਆ ਸਕਿਆ । ਮੈਨੂੰ ਸੌ ਯਤਨ ਕਰਨ ਤੇ ਵੀ ਐਸਾ ਸਮਾਂ ਨਹੀਂ ਲੱਭਾ ਜਦੋਂ ਕੋਈ ਵੀ ਨਾ ਵੇਖਦਾ ਹੋਵੇ ।

ਅਧਿਆਪਕ ਨੇ ਰਤਾ ਗੁੱਸੇ ਹੋ ਕੇ ਕਿਹਾ, 'ਕੀ ਤੇਰੇ ਘਰ ਦੇ ਤੈਨੂੰ ਇਕੱਲੇ ਨੂੰ ਘਰ ਛੱਡ ਕੇ ਕਦੇ ਬਾਹਰ ਨਹੀਂ ਜਾਂਦੇ ?'

'ਬਹੁਤ ਵਾਰੀ ਜਾਂਦੇ ਹਨ', ਕਿਰਨਦੀਪ ਨੇ ਸਤਿਕਾਰ ਨਾਲ ਕਿਹਾ ।

'ਫੇਰ ਤੂੰ ਕਿਉਂ ਨਹੀਂ ਲਿਆਇਆ ?' ਜੀਵਨ ਰਾਮ ਕੜਕਿਆ ।

ਕਿਰਨਦੀਪ ਨੇ ਬੜੇ ਸਤਿਕਾਰ ਨਾਲ ਕਿਹਾ, 'ਗੁਰੂਦੇਵ ! ਜਦ ਘਰ ਕੋਈ ਵੀ ਨਹੀਂ ਹੁੰਦਾ ਤੇ ਮੈਂ ਇਕੱਲਾ ਹੀ ਹੁੰਦਾ ਹਾਂ, ਮੈਂ ਆਪ ਜੀ ਦੀ ਲਾਈ ਸ਼ਰਤ ਅਨੁਸਾਰ ਉਸ ਵੇਲੇ ਵੀ ਸਾੜ੍ਹੀ ਨਹੀਂ ਚੁੱਕ ਕੇ ਲਿਆ ਸਕਦਾ ।'

'ਉਸ ਵੇਲੇ ਤੈਨੂੰ ਕੌਣ ਵੇਖ ਰਿਹਾ ਹੁੰਦਾ ਹੈ, ਜਿਸ ਤੋਂ ਤੂੰ ਡਰਦਾ

ਸਾੜ੍ਹੀ ਚੁੱਕਣ ਦੀ ਹਿੰਮਤ ਨਹੀਂ ਕਰਦਾ ?' ਜੀਵਨ ਰਾਮ ਨੇ ਪੁੱਛਿਆ ।

ਕਿਰਨਦੀਪ ਨੇ ਬੜੀ ਹਲੀਮੀ ਨਾਲ ਕਿਹਾ, 'ਗੁਰੂਦੇਵ ! ਆਪ ਜੀ ਨੇ ਕਿਹਾ ਹੈ ਜਦ ਚੀਜ਼ ਚੁੱਕੀ ਜਾਵੇ ਉਸ ਵੇਲੇ ਕੋਈ ਵੀ ਅੱਖ ਨਾ ਵੇਖਦੀ ਹੋਵੇ । ਜਦ ਮੈਂ ਇਕੱਲਾ ਸਾੜ੍ਹੀ ਚੁੱਕਣ ਲੱਗਦਾ ਹਾਂ ਤਾਂ ਮੇਰੀਆਂ ਅੱਖਾਂ ਦੇਖ ਰਹੀਆਂ ਹੁੰਦੀਆਂ ਹਨ । ਬਾਕੀ ਅੱਖਾਂ ਨੂੰ ਤਾਂ ਮੈਂ ਧੋਖਾ ਦੇ ਸਕਦਾ ਹਾਂ, ਉਨ੍ਹਾਂ ਤੋਂ ਸਭ ਕੁਝ ਲਕੋ ਸਕਦਾ ਹਾਂ, ਪਰ ਆਪਣੀਆਂ ਅੱਖਾਂ ਨੂੰ ਕਿਵੇਂ ਧੋਖਾ ਦੇਵਾਂ । ਗੁਰੂਦੇਵ ! ਮੈਨੂੰ ਦੱਸੋ ਮੈਂ ਆਪਣੀਆਂ ਖੁੱਲ੍ਹੀਆਂ ਅੱਖਾਂ ਦੇ ਹੁੰਦੇ ਹੋਏ, ਕਿਵੇਂ ਚੀਜ਼ ਚੁਰਾਵਾਂ । ਜਾਂ ਤਾਂ ਸ਼ਰਤ ਹਟਾਓ ਤੇ ਜਾਂ ਫੇਰ ਮੈਨੂੰ ਆਗਿਆ ਦਿਓ ਮੈਂ ਆਪਣੀਆਂ ਅੱਖਾਂ ਵਿੱਚ ਸੂਏ ਮਾਰ ਕੇ ਉਨ੍ਹਾਂ ਦੀ ਵੇਖਣ ਸ਼ਕਤੀ ਖ਼ਤਮ ਕਰ ਦਿਆਂ ।'

ਜੀਵਨ ਰਾਮ ਇਹ ਸੁਣ ਕੇ ਬਹੁਤ ਖ਼ੁਸ਼ ਹੋਇਆ । ਉਸ ਨੇ ਕਿਰਨਦੀਪ ਨੂੰ ਪਿਆਰ ਨਾਲ ਆਪਣੀ ਛਾਤੀ ਨਾਲ ਲਾ ਲਿਆ ਤੇ ਇਉਂ ਕਿਹਾ, 'ਬੇਟਾ ! ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ ਸੀ । ਮੈਨੂੰ ਤਾਂ ਜੀਵਨ ਜਾਚ ਵਾਲੇ ਵਿੱਦਿਆਰਥੀ ਦੀ ਲੋੜ ਸੀ । ਮੈਂ ਵੇਖਣਾ ਚਾਹੁੰਦਾ ਸਾਂ ਕਿ, ਕੀ ਮੇਰੀ ਸਿੱਖਿਆ ਨਾਲ ਕਿਸੇ ਨੇ ਵੀ ਜੀਵਨ ਦਾ ਅਸਲੀ ਤੱਤ ਸਮਝਿਆ ਹੈ ਕਿ ਨਹੀਂ । ਸੋ ਮੈਂ ਖ਼ੁਸ਼ ਹਾਂ ਕਿ ਤੂੰ ਅਸਲੀ ਜੀਵਨ ਜਾਚ ਸਿੱਖ ਲਈ ਹੈ ।' ਜੀਵਨ ਰਾਮ ਨੇ ਸਭ ਦੀਆਂ ਚੀਜ਼ਾਂ ਵਾਪਸ ਕਰ ਦਿੱਤੀਆਂ । ਸਭ ਨੂੰ ਕਿਹਾ ਕਿ ਤੁਸੀਂ ਵੀ ਕਿਰਨਦੀਪ ਵਰਗੀ ਜੀਵਨ ਜਾਚ ਸਿੱਖੋ । ਅਧਿਆਪਕ ਦੀ ਸਿੱਖਿਆ ਗ੍ਰਹਿਣ ਕਰੋ ਤੇ ਉਸ ਨੂੰ ਅਮਲ ਵਿੱਚ ਲਿਆਓ । ਇਸ ਖ਼ੁਸ਼ੀ ਵਿੱਚ ਜੀਵਨ ਰਾਮ ਨੇ ਬੱਚਿਆਂ ਨੂੰ ਛੁੱਟੀ ਕਰ ਦਿੱਤੀ ।

## ਅਭਿਆਸ

1. **ਲਿਖੋ**—ਅਧਿਆਪਕ ਦੀ ਸਿੱਖਿਆ ਗ੍ਰਹਿਣ ਕਰੋ ਤੇ ਉਸ ਨੂੰ ਅਮਲ ਵਿੱਚ ਲਿਆਓ ।
2. **ਦੱਸੋ**—(1) ਜੀਵਨ ਰਾਮ ਨੇ ਵਿੱਦਿਆਰਥੀਆਂ ਤੋਂ ਕੀ ਮੰਗਿਆ ?

(2) ਜੀਵਨ ਰਾਮ ਨੇ ਕੀ ਸ਼ਰਤ ਲਾਈ ?

(3) ਕਿਰਨਦੀਪ ਦੇ ਜ਼ਿੰਮੇ ਕਿਹੜੀ ਚੀਜ਼ ਲੱਗੀ ਸੀ ?

(4) ਕਿਰਨਦੀਪ ਸਾੜ੍ਹੀ ਕਿਉਂ ਨਾ ਲਿਆ ਸਕਿਆ ?

(5) ਜੀਵਨ ਰਾਮ ਨੇ ਕਿਰਨਦੀਪ ਦੀ ਗੱਲ ਸੁਣ ਕੇ ਕੀ ਕੀਤਾ ?

(6) ਕਿਰਨਦੀਪ ਕਿਸ ਦੀਆਂ ਅੱਖਾਂ ਨੂੰ ਧੋਖਾ ਨਾ ਦੇ ਸਕਿਆ ?

(7) ਜੀਵਨ ਰਾਮ ਨੇ ਖ਼ੁਸ਼ੀ ਵਿੱਚ ਕੀ ਕੀਤਾ ?

(8) ਜੀਵਨ ਰਾਮ ਨੇ ਅੰਤ ਵਿੱਚ ਕੀ ਸਿੱਖਿਆ ਦਿੱਤੀ ?

3. **ਖ਼ਾਲੀ ਥਾਂ ਭਰੋ**—(1) ਸਾਨੂੰ ਬਹੁਤ ਸੋਹਣੀ ................ ਦਿੱਤੀ ਹੈ ।

(2) ਕਿਰਨਦੀਪ ਦਾ ਪਿਤਾ ਸਾੜ੍ਹੀਆਂ ਦੀ ................ ਕਰਦਾ ਸੀ ।

(3) ਇਸ ਕਾਰਨ ਮੈਂ ............... ਨਹੀਂ ਲਿਆ ਸਕਿਆ ।

(4) ਵਿੱਦਿਆਰਥੀਆਂ ਨੇ ਜੀਵਨ ਰਾਮ ਕੋਲ ਕਿਰਨਦੀਪ ਦੀ ..........ਕੀਤੀ ।

(5) ਜੀਵਨ ਰਾਮ ਨੇ ............. ਦੀਆਂ ਚੀਜ਼ਾਂ ਵਾਪਸ ਕਰ ਦਿੱਤੀਆਂ ।

4. **ਵਾਕ ਪੂਰੇ ਕਰੋ**—(1) ਅਧਿਆਪਕ ਦੀ ਸਿੱਖਿਆ ਗ੍ਰਹਿਣ ਕਰੋ ਤੇ ....... ।

(2) ਇਹ ਖ਼ਿਆਲ ਚੰਗੀ ਤਰ੍ਹਾਂ ਰੱਖਣਾ ਕਿ ............. ।

(3) ਸਾਰੇ ਵਿੱਦਿਆਰਥੀਆਂ ਨੇ ਚੀਜ਼ਾਂ ਲਿਆ ਦਿੱਤੀਆਂ ਪਰ ............. ।

(4) ਮੈਨੂੰ ਸੌ ਯਤਨ ਕਰਨ ਤੇ ਵੀ ਐਸਾ ਸਮਾਂ ਨਹੀਂ ਲੱਭਾ ਜਦੋਂ ............ ।

(5) ਉਸ ਵੇਲੇ ਤੈਨੂੰ ਕੌਣ ਦੇਖ ਰਿਹਾ ਹੁੰਦਾ ਹੈ, ਜਿਸ ਤੋਂ ਤੂੰ ਡਰਦਾ ......... ।

5. **ਇਨ੍ਹਾਂ ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :–**

ਸ਼ਿਕਾਇਤ, ਜ਼ਿੰਮਾ, ਕਰਮਚਾਰੀ, ਵਿੱਦਿਆ, ਵਰਗਾ, ਵਿੱਦਿਆਰਥੀ ।

6. **ਕਰੋ**—ਇਸ ਵਿਚਲੇ ਵਾਰਤਾਲਾਪ ਨੂੰ ਨਾਟਕ ਦੇ ਵਾਰਤਾਲਾਪ ਵਾਂਗ ਬੋਲ ਕੇ ਅਭੀਨੈ ਕਰੋ ।



## ਪਾਠ ਵੀਹਵਾਂ

# ਅਨੋਖੀ ਗੱਲਬਾਤ



(ਗੁਲਾਬ ਦਾ ਖਿੜਿਆ ਹੋਇਆ ਫੁੱਲ ਹੈ । ਉਸ ਦੇ ਦੁਆਲੇ ਇੱਕ ਬਹੁਤ ਸੁੰਦਰ ਤਿੱਤਲੀ ਨੱਚ ਰਹੀ ਹੈ ।)

ਗੁਲਾਬ ਦਾ ਫੁੱਲ—ਸ਼ਹਿਦ ਦੀ ਮੱਖੀ ਅਜੇ ਤੀਕ ਨਹੀਂ ਆਈ । ਮੈਂ ਕਦੋਂ ਦਾ ਉਡੀਕਦਾ ਹਾਂ ।

ਤਿੱਤਲੀ— ਵੀਰ ਗੁਲਾਬ ! ਕੀ ਗੱਲ ਹੈ ? ਤੂੰ ਉਦਾਸ ਕਿਉਂ ਹੈਂ ? ਅੱਜ ਤਾਂ ਤੂੰ ਪੂਰਾ ਖਿੜ ਗਿਆ ਹੈਂ । ਤੇਰਾ ਰੰਗ ਬਹੁਤ ਸੋਹਣਾ ਹੈ । ਤੇਰੀ ਮਹਿਕ ਸਾਰੇ ਫੈਲ ਰਹੀ ਹੈ । ਅੱਜ ਤੂੰ

ਹੱਸ ਹੱਸ ਕੇ ਖ਼ੁਸ਼ੀਆਂ ਮਨਾ । ਵੇਖ ਤਿੱਤਲੀਆਂ ਕਿਵੇਂ ਤੇਰੀ ਵੱਲ ਦੌੜੀਆਂ ਆ ਰਹੀਆਂ ਹਨ । ਤੂੰ ਫੇਰ ਕਿਉਂ ਉਦਾਸ ਹੈਂ ?

ਗੁਲਾਬ ਦਾ ਫੁੱਲ—ਠੀਕ । ਮੈਂ ਅੱਜ ਪੂਰਾ ਖਿੜ ਗਿਆ ਹਾਂ । ਮੇਰਾ ਰੰਗ ਬਹੁਤ ਨਿਖਰ ਗਿਆ ਹੈ । ਮੇਰੀ ਮਹਿਕ ਸਾਰੇ ਫੈਲ ਰਹੀ ਹੈ । ਤਿੱਤਲੀਆਂ ਵੀ ਮੇਰੇ ਰੰਗ ਦੀਆਂ ਖਿੱਚੀਆਂ ਆ ਰਹੀਆਂ ਹਨ, ਪਰ ਸ਼ਹਿਦ ਦੀ ਮੱਖੀ ਨਹੀਂ ਆਈ ।

ਤਿੱਤਲੀ— ਤੂੰ ਉਸ ਨੂੰ ਕੀ ਕਹਿਣਾ ਏਂ ? ਆਪੇ ਆ ਜਾਵੇਗੀ । ਅਸੀਂ ਜੋ ਹਾਂ ਸੋਭਾ ਕਰਨ ਵਾਲੀਆਂ ।

ਗੁਲਾਬ ਦਾ ਫੁੱਲ—ਤੂੰ ਸ਼ਹਿਦ ਦੀ ਮੱਖੀ ਨੂੰ ਨਹੀਂ ਜਾਣਦੀ ?

ਤਿੱਤਲੀ— ਜਾਣਦੀ ਹਾਂ । ਚੰਗੀ ਤਰ੍ਹਾਂ ਜਾਣਦੀ ਹਾਂ । ਉਹ ਫੁੱਲਾਂ ਦਾ ਰਸ ਚੂਸਣ ਵਾਲੀ ਹੈ । ਤੂੰ ਆਪਣਾ ਰਸ ਚੂਸਣ ਵਾਲੀ ਨੂੰ ਕਿਉਂ ਉਡੀਕਦਾ ਏਂ ?

ਗੁਲਾਬ ਦਾ ਫੁੱਲ—ਉਹ ਰਸ ਆਪਣੇ ਲਈ ਥੋੜ੍ਹਾ ਚੂਸਦੀ ਹੈ ?

ਤਿੱਤਲੀ— ਹੋਰ ਕਿਸ ਲਈ ਚੂਸਦੀ ਹੈ ?

ਗੁਲਾਬ ਦਾ ਫੁੱਲ—ਉਹ ਸ਼ਹਿਦ ਬਣਾਉਣ ਲਈ ਚੂਸਦੀ ਹੈ ।

ਤਿੱਤਲੀ— ਉਹ ਸ਼ਹਿਦ ਵੀ ਤਾਂ ਆਪ ਖਾਂਦੀ ਹੈ ।

ਗੁਲਾਬ ਦਾ ਫੁੱਲ—ਉਹ ਸ਼ਹਿਦ ਆਪ ਨਹੀਂ ਖਾਂਦੀ । ਸ਼ਹਿਦ ਉਹ ਲੋਕਾਂ ਲਈ ਬਣਾਉਂਦੀ ਹੈ ।

ਤਿੱਤਲੀ— ਜੇ ਉਹ ਸ਼ਹਿਦ ਲੋਕਾਂ ਲਈ ਵੀ ਬਣਾਉਂਦੀ ਹੈ ਤਾਂ ਵੀ ਤੈਨੂੰ ਉਸ ਦਾ ਕੀ ਲਾਭ ਹੈ ? ਗੁਲਾਬ ਦਾ ਫੁੱਲ—ਭੈਣ ਤੂੰ ਸਿਆਣੀ ਏਂ । ਮੈਂ ਅੱਜ ਪੂਰਾ ਖਿੜ ਗਿਆ ਹਾਂ । ਸ਼ਾਮ ਨੂੰ ਪੱਤੀ-ਪੱਤੀ ਹੋ ਕੇ ਝੜ ਜਾਵਾਂਗਾ । ਮੇਰਾ ਜੀਵਨ ਖ਼ਤਮ ਹੋ ਜਾਵੇਗਾ ।

ਤਿੱਤਲੀ— ਫੇਰ ਕੀ ਹੋਇਆ, ਹਰ ਫੁੱਲ ਖਿੜ ਕੇ ਹੀ ਝੜ ਜਾਂਦਾ ਹੈ ।

ਗੁਲਾਬ ਦਾ ਫੁੱਲ—ਮੈਨੂੰ ਝੜਨ ਦਾ ਕੋਈ ਦੁੱਖ ਨਹੀਂ ਹੈ ।

ਤਿੱਤਲੀ— ਫੇਰ ?

ਗੁਲਾਬ ਦਾ ਫੁੱਲ—ਮੈਂ ਚਾਹੁੰਦਾ ਹਾਂ ਝੜਨ ਤੋਂ ਪਹਿਲਾਂ ਮੇਰਾ ਰਸ ਸ਼ਹਿਦ ਦੀ ਮੱਖੀ ਚੂਸ ਲਵੇ। ਮੇਰੇ ਰਸ ਦਾ ਸ਼ਹਿਦ ਬਣਾਵੇ। ਸ਼ਹਿਦ ਕਿਸੇ ਦੇ ਕੰਮ ਆਵੇ। ਮੇਰੇ ਮਾਤਾ ਜੀ ਕਿਹਾ ਕਰਦੇ ਸਨ, ਫੁੱਲਾਂ ਦੀ ਅਸਲੀ ਖ਼ੁਸ਼ੀ ਆਪਣਾ ਰਸ ਸ਼ਹਿਦ ਦੀ ਮੱਖੀ ਨੂੰ ਆਪ ਦਾਨ ਕਰਨਾ ਹੈ। ਮੈਂ ਆਪਣੀ ਮਾਤਾ ਜੇ ਦੇ ਹੁਕਮ ਦੀ ਪਾਲਨਾ ਕਰ ਰਿਹਾ ਹਾਂ।

ਤਿੱਤਲੀ— ਵੀਰ ਗੁਲਾਬ ! ਤੂੰ ਤਾਂ ਬਹੁਤ ਸਿਆਣਾ ਏਂ। ਆਪਣੀ ਮਾਤਾ ਜੀ ਦੀ ਸਿੱਖਿਆ ਮੰਨਦਾ ਏਂ। ਆਪਣੀ ਮਹਿਕ ਨਾਲ ਲੋਕਾਂ ਨੂੰ ਖ਼ੁਸ਼ ਕਰਦਾ ਏਂ। ਆਪਣਾ ਰਸ ਆਪ ਦਾਨ ਕਰਦਾ ਏਂ। ਵੀਰ ਤੂੰ ਬਹੁਤ ਉਪਕਾਰੀ ਏਂ।

ਗੁਲਾਬ ਦਾ ਫੁੱਲ—ਭੈਣ ! ਜਿੰਨੀ ਸੇਵਾ ਹੋ ਸਕੇ ਕਰਨੀ ਚਾਹੀਦੀ ਹੈ। (ਐਨੇ ਨੂੰ ਸ਼ਹਿਦ ਦੀ ਮੱਖੀ ਆ ਜਾਂਦੀ ਹੈ ਅਤੇ ਗੁਲਾਬ ਦੇ ਫੁੱਲ ਉੱਤੇ ਬੈਠ ਜਾਂਦੀ ਹੈ)

ਮੱਖੀ— ਵੀਰ ਗੁਲਾਬ ! ਮੈਂ ਆ ਗਈ ਹਾਂ। ਮੈਂ ਪੱਛੜ ਗਈ ਸਾਂ। ਖਿਮਾਂ ਕਰਨਾ। ਵੀਰ ਗੁਲਾਬ ! ਤੂੰ ਬਹੁਤ ਮਹਾਨ ਏਂ। ਤੂੰ ਅਵਾਜ਼ ਮਾਰ ਕੇ ਆਪਣਾ ਰਸ ਵੰਡਦਾ ਏਂ। ਇਹ ਸਿੱਖਿਆ ਤੂੰ ਕਿੱਥੋਂ ਪ੍ਰਾਪਤ ਕੀਤੀ ਸੀ ਵੀਰ ?

ਗੁਲਾਬ ਦਾ ਫੁੱਲ—ਇਹ ਸਿੱਖਿਆ ਮੈਂ ਆਪਣੀ ਮਾਤਾ ਜੀ ਕੋਲੋਂ ਲਈ ਹੈ।

ਮੱਖੀ— ਬਹੁਤ ਉੱਤਮ ਸਿੱਖਿਆ ਦਿੱਤੀ ਹੈ ਤੁਹਾਡੀ ਮਾਤਾ ਜੀ ਨੇ।

ਤਿੱਤਲੀ— ਮੈਂ ਤਾਂ ਭੁੱਲੀ ਹੀ ਰਹੀ। ਮੈਂ ਤਾਂ ਨੱਚਣ ਟੱਪਣ ਵਿੱਚ ਹੀ ਮਸਤ ਰਹਿੰਦੀ ਹਾਂ। ਮੈਨੂੰ ਅੱਜ ਪਤਾ ਲੱਗਾ ਕਿ ਅਸਲੀ ਖ਼ੁਸ਼ੀ ਕਿਸੇ ਹੋਰ ਨੂੰ ਖ਼ੁਸ਼ ਕਰਨਾ ਹੈ।

ਮੱਖੀ— ਠੀਕ ਏ। ਹੱਸੋ, ਖੇਡੋ, ਅਨੰਦ ਮਾਣੋ। ਚੰਗਾ ਖਾਓ, ਚੰਗਾ

ਪਾਓ. ਪਰ ਕਦੀ-ਕਦੀ ਕਿਸੇ ਦੇ ਕੰਮ ਵੀ ਆਉਣ ਦਾ ਯਤਨ ਕਰੋ ।

(ਮੱਖੀ ਰਸ ਚੂਸਣ ਲੱਗ ਪੈਂਦੀ ਹੈ)

ਤਿੱਤਲੀ—(ਨੱਚਦੀ ਤੇ ਗਾਉਂਦੀ ਹੈ)

ਫੁੱਲਾਂ ਵਾਂਗ ਮਹਿਕ ਲੁਟਾਓ ।
ਫੁੱਲਾਂ ਵਾਂਗ ਦਿਲ ਪਰਚਾਓ ।
ਫੁੱਲਾਂ ਵਾਂਗ ਰਸ ਆਪਣਾ ਵੰਡੋ ।
ਫੁੱਲਾਂ ਵਾਂਗ ਸੇਵ ਕਮਾਓ ।



## ਅਭਿਆਸ

1. **ਲਿਖੋ**—ਫੁੱਲਾਂ ਦੀ ਅਸਲੀ ਖ਼ੁਸ਼ੀ ਆਪਣਾ ਰਸ ਸ਼ਹਿਦ ਦੀ ਮੱਖੀ ਨੂੰ ਆਪ ਦਾਨ ਕਰਨਾ ਹੈ ।
2. **ਦੱਸੋ**—(1) ਗੁਲਾਬ ਦਾ ਫੁੱਲ ਕਿਸ ਨੂੰ ਉਡੀਕਦਾ ਹੈ ?
   (2) ਗੁਲਾਬ ਦਾ ਫੁੱਲ ਕਿਉਂ ਉਦਾਸ ਹੈ ?
   (3) ਗੁਲਾਬ ਦਾ ਫੁੱਲ ਸ਼ਹਿਦ ਦੀ ਮੱਖੀ ਨੂੰ ਕਿਉਂ ਉਡੀਕਦਾ ਹੈ ?
   (4) ਸ਼ਹਿਦ ਦੀ ਮੱਖੀ ਕਿਸ ਲਈ ਰਸ ਚੂਸਦੀ ਹੈ ?
   (5) ਕੀ ਫੁੱਲ ਝੜਨ ਤੋਂ ਡਰਦਾ ਹੈ ?
   (6) ਫੁੱਲ ਨੇ ਰਸ ਵੰਡਣ ਦੀ ਸਿੱਖਿਆ ਕਿੱਥੋਂ ਲਈ ਹੈ ?
3. **ਖ਼ਾਲੀ ਥਾਂ ਭਰੋ**—(1) ਅੱਜ ਤੂੰ ਪੂਰਾ ............ ਗਿਆ ਹੈਂ ।
   (2) ਮੇਰਾ ਰੰਗ ਬਹੁਤ ........... ਗਿਆ ਹੈ ।
   (3) ਉਹ ਰਸ ............ ਲਈ ਥੋੜ੍ਹਾ ਚੂਸਦੀ ਹੈ ।
   (4) ਸ਼ਹਿਦ ਉਹ ............ ਲਈ ਬਣਾਉਂਦੀ ਹੈ ।
   (5) ਮੈਨੂੰ ਝੜਨ ............... ਕੋਈ ਦੁੱਖ ਨਹੀਂ ।
   (6) ਮੈਂ ਆਪਣੀ .......... ਜੀ ਦੇ ਹੁਕਮ ਦੀ ਪਾਲਨਾ ਕਰ ਰਿਹਾ ਹਾਂ ।
   (7) ਆਪਣਾ ਰਸ ............. ਦਾਨ ਕਰਦਾ ਏਂ ।
   (8) ਕਦੀ ਕਿਸੇ ਦੇ ............ ਵੀ ਆਉਣ ਦਾ ਯਤਨ ਕਰੋ ।

4. **ਵਾਕ ਪੂਰੇ ਕਰੋ**—(1) ਮੈਨੂੰ ਅੱਜ ਪਤਾ ਲੱਗਾ ਕਿ .............. ।

(2) ਇਹ ਸਿੱਖਿਆ ਤੂੰ ਕਿੱਥੋਂ ............ ?

(3) ਵੇਖ ਤਿੱਤਲੀਆਂ ਕਿਵੇਂ ਤੇਰੀ ਵੱਲ ............... ।

(4) ਜੇ ਉਹ ਸ਼ਹਿਦ ਲੋਕਾਂ ਲਈ ਵੀ ਬਣਾਉਂਦੀ ਹੈ ਤਾਂ ਵੀ ........... ।

(5) ਫੇਰ ਕੀ ਹੋਇਆ, ਹਰ ਫੁੱਲ ਖਿੜ ਕੇ ............. ।

5. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :**

| | | | | |
|---|---|---|---|---|
| (ੳ) | ਤਿੱਤਲੀ | ਤਿੱਤਲੀਆਂ | ਹਵੇਲੀ | .................. |
| | ਸਹੇਲੀ | .................. | ਸਲੇਟੀ | .................. |
| | ਪਲੇਠੀ | .................. | ਜਲੇਬੀ | .................. |
| (ਅ) | ਖਿੜਨਾ | ਖਿੜਿਆ | ਤੁਰਨਾ | .................. |
| | ਘਿਰਨਾ | .................. | ਉਠਨਾ | .................. |
| | ਫਿਰਨਾ | .................. | ਫੁਰਨਾ | .................. |
| | ਡਿੱਗਣਾ | .................. | | |
| (ੲ) | ਹੱਸ | ਹੱਸਿਆ | ਵੱਸ | .................. |
| | ਦੱਸ | .................. | ਟੱਪ | .................. |
| | ਕੱਸ | .................. | ਨੱਚ | .................. |
| | ਨੱਸ | .................. | ਕੱਚ | .................. |
| | ਫੱਸ | .................. | ਪੱਕ | .................. |

6. **ਕਰੋ**—(ੳ) ਇੱਕ ਬੱਚਾ ਤਿੱਤਲੀ ਬਣੇ, ਇੱਕ ਸ਼ਹਿਦ ਦੀ ਮੱਖੀ ਤੇ ਇੱਕ ਗੁਲਾਬ ਦਾ ਫੁੱਲ । ਤਿੰਨੇ ਇਹ ਨਾਟਕ ਖੇਡਣ ।

(ਅ) ਅੰਤਲਾ ਗੀਤ ਜ਼ਬਾਨੀ ਯਾਦ ਕਰੋ ।



# ਪਾਠ ਇੱਕੀਵਾਂ

# ਪਿਆਰੀ ਸੜਕ




ਮੈਂ ਪਿਆਰੀ ਸੜਕ ਹਾਂ,
ਆਪਾ ਵਿਛਾ ਰਹੀ ।
ਭੁਲਨਾ ਨਾ ਗੱਲ ਮੇਰੀ,
ਜੋ ਹਾਂ ਸਮਝਾ ਰਹੀ ।

ਨਾ ਮੇਰੇ ਤੇ ਛਿੱਲਾਂ ਸੁੱਟਣਾ,
ਨਾ ਕਾਗਜ਼ ਹੀ ਪਾਟੇ ।
ਪਾਟੀ ਪੁਰਾਣੀ ਚੀਜ਼ ਨਾ ਸੁੱਟਣੀ,
ਨਾ ਪਾਉਣਾ ਘੱਟਾ ਝਾਟੇ ।

ਮੈਂ ਤੁਹਾਡੀ ਚਾਲ ਨਾਲ,
ਹਾਂ ਗੀਤ ਗਾ ਰਹੀ ।
ਮੈਂ ਪਿਆਰੀ ਸੜਕ ਹਾਂ,
ਆਪਾ ਵਿਛਾ ਰਹੀ ।



ਨਾ ਢੀਮਾਂ ਤੇ ਵੱਟੇ ਸੁੱਟਣੇ,
ਨਾ ਇੱਟਾਂ ਤੇ ਰੋੜੇ ।
ਠੇਡੇ ਖਾ ਕੇ ਡਿੱਗਣੇ ਰਾਹੀ,
ਉਲਟਣ ਟਾਂਗੇ ਘੋੜੇ ।

ਮੈਂ ਜਾਣ ਵਾਲਿਆਂ ਨੂੰ
ਆਪ ਸਮਝਾ ਰਹੀ ।
ਮੈਂ ਪਿਆਰੀ ਸੜਕ ਹਾਂ,
ਆਪਾ ਵਿਛਾ ਰਹੀ ।

ਚੱਲਦੇ ਸਮੇਂ ਖੜੋਣਾ ਨਹੀਂ,
ਬਾਗ਼ ਸਮਝ ਕੇ ਮੈਨੂੰ ।
ਟੱਕਰ ਤੁਸੀਂ ਕਰਾ ਬੈਠੋਗੇ,
ਦਾਗ਼ ਲੱਗੇਗਾ ਮੈਨੂੰ ।

ਮੈਂ ਟੱਕਰਾਂ ਤੋਂ ਬਚਣ ਦਾ,
ਢੰਗ ਹਾਂ ਸਿਖਾ ਰਹੀ ।
ਮੈਂ ਪਿਆਰੀ ਸੜਕ ਹਾਂ,
ਆਪਾ ਵਿਛਾ ਰਹੀ ।

ਤੋੜ ਪਹੁੰਚਾਵਾਂਗੀ ਸਭ ਨੂੰ,
ਜੋ ਇੱਕਸਾਰ ਤੁਰਨਗੇ ।
ਸੜਕ ਦਾ ਜਿਸ ਮਾਣ ਨਾ ਕੀਤਾ,
ਸੜਕਾਂ ਵਿੱਚ ਰੁਲਣਗੇ ।
ਮੈਂ ਤੁਰਨ ਵਾਲਿਆਂ ਨੂੰ,
ਹਾਂ ਰਾਹੇ ਪਾ ਰਹੀ ।
ਮੈਂ ਪਿਆਰੀ ਸੜਕ ਹਾਂ,
ਆਪਾ ਵਿਛਾ ਰਹੀ ।




## ਅਭਿਆਸ

1. **ਲਿਖੋ**— ਤੋੜ ਪਹੁੰਚਾਵਾਂਗੀ ਸਭ ਨੂੰ,
ਜੋ ਇੱਕਸਾਰ ਤੁਰਨਗੇ ।
ਸੜਕ ਦਾ ਜਿਸ ਮਾਣ ਨਾ ਕੀਤਾ,
ਸੜਕਾਂ ਵਿੱਚ ਰੁਲਨਗੇ ।
ਮੈਂ ਤੁਰਨ ਵਾਲਿਆਂ ਨੂੰ,
ਹਾਂ ਰਾਹੇ ਪਾ ਰਹੀ ।

2. **ਦੱਸੋ**—(1) ਸੜਕ ਕੀ ਕਹਿ ਰਹੀ ਹੈ ?
(2) ਸੜਕ ਕਿਸ ਨਾਲ ਗੀਤ ਗਾ ਰਹੀ ਹੈ ?
(3) ਸੜਕ ਆਪਣੇ ਉੱਤੇ ਢੀਮਾਂ ਰੋੜ ਸੁੱਟਣ ਲਈ ਕਿਉਂ ਵਰਜ ਰਹੀ ਹੈ ?
(4) ਸੜਕ ਵਿਚਕਾਰ ਖੜੇ ਹੋਣ ਤੋਂ ਕਿਉਂ ਰੋਕ ਰਹੀ ਹੈ ?
(5) ਸੜਕ ਕਿਸ ਨੂੰ ਤੋੜ ਪਹੁੰਚਾਵੇਗੀ ?
(6) ਸੜਕ ਕੀ ਸਿੱਖਿਆ ਦੇ ਰਹੀ ਹੈ ?

3. **ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :-**
ਟੱਕਰ, ਪੁਰਾਣੀ, ਇੱਟਾਂ, ਇਕਸਾਰ, ਸੜਕ ।

4. **ਕਰੋ**—ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



ਪਾਠ ਬਾਈਵਾਂ

# ਪੁਸਤਕਾਲਾ



ਇਹ ਸਕੂਲ ਦੀ ਪੁਸਤਕਾਲਾ ਹੈ। ਇੱਥੋਂ ਬੱਚੇ ਕਿਤਾਬਾਂ ਲੈ ਸਕਦੇ ਹਨ। ਤੁਸੀਂ ਪੁੱਛੋਗੇ ਕਿ ਇਸ ਦੀ ਕੀ ਲੋੜ ਹੈ, ਕਿਤਾਬਾਂ ਤਾਂ ਬੱਚੇ ਆਪ ਖ਼ਰੀਦ ਸਕਦੇ ਹਨ। ਲਓ ਸੁਣੋ :

ਕਿਤਾਬਾਂ ਬਹੁਤ ਭਾਂਤ ਦੀਆਂ ਹੁੰਦੀਆਂ ਹਨ। ਸਾਰੀਆਂ ਕਿਤਾਬਾਂ ਇੱਕ ਆਦਮੀ ਨਹੀਂ ਖ਼ਰੀਦ ਸਕਦਾ। ਦੂਸਰਾ ਕਈ ਕਿਤਾਬਾਂ ਬਹੁਤ ਮਹਿੰਗੀਆਂ ਹੁੰਦੀਆਂ ਹਨ। ਉਹ ਕਿਤਾਬਾਂ ਕੋਈ ਬਹੁਤ ਅਮੀਰ ਆਦਮੀ ਹੀ ਖ਼ਰੀਦ ਸਕਦਾ ਹੈ। ਦੂਜੇ ਪਾਸੇ ਅੱਜ ਗਿਆਨ ਦਾ ਯੁੱਗ ਹੈ। ਗਿਆਨ, ਕਿਤਾਬਾਂ ਤੋਂ ਬਿਨਾਂ ਆ ਨਹੀਂ ਸਕਦਾ। ਇਸ ਲਈ ਸਕੂਲ ਵਿੱਚ ਪੜ੍ਹਾਈਆਂ ਜਾ ਰਹੀਆਂ ਕਿਤਾਬਾਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੀਆਂ ਕਿਤਾਬਾਂ ਆਪਣੀ ਸੂਝ ਤੇ ਉਮਰ ਦੇ ਹਿਸਾਬ ਨਾਲ ਪੜ੍ਹਨੀਆਂ ਪੈਂਦੀਆਂ ਹਨ। ਇਸ ਲਈ ਸਾਡੇ ਸਿਆਣੇ ਬਜ਼ੁਰਗਾਂ ਨੇ ਇਸ ਪੁਸਤਕਾਲਾ ਦੀ ਕਾਢ ਕੱਢੀ ਹੈ।

ਪੁਸਤਕਾਲਾ ਵਿੱਚ ਬਹੁਤ ਸਾਰੀਆਂ ਕਿਤਾਬਾਂ ਖ਼ਰੀਦ ਕੇ ਵੱਖ-ਵੱਖ ਅਲਮਾਰੀਆਂ ਵਿੱਚ ਰੱਖੀਆਂ ਜਾਂਦੀਆਂ ਹਨ । ਹਰ ਕਿਤਾਬ ਉੱਤੇ ਨੰਬਰ ਲਾਇਆ ਜ਼ਾਂਦਾ ਹੈ । ਫੇਰ ਹਰ ਕਿਤਾਬ ਦਾ ਇੱਕ ਕਾਰਡ ਬਣਾਇਆ ਜਾਂਦਾ ਹੈ । ਕਾਰਡ ਉੱਤੇ ਕਿਤਾਬ ਵਾਲਾ ਨੰਬਰ, ਕਿਤਾਬ ਦਾ ਨਾਂ, ਲਿਖਾਰੀ ਦਾ ਨਾਂ ਅਤੇ ਅਲਮਾਰੀ ਦਾ ਨੰਬਰ ਲਿਖਿਆ ਹੁੰਦਾ ਹੈ । ਇਹ ਕਾਰਡ ਪਹਿਲੇ ਅੱਖਰ ਦੀ ਤਰਤੀਬ ਅਨੁਸਾਰ ਰੱਖੇ ਜਾਂਦੇ ਹਨ । ਕਾਰਡ ਰੱਖਣ ਲਈ ਪੁਸਤਕਾਲਾ ਵਿੱਚ ਖ਼ਾਸ ਭਾਂਤ ਦੇ ਦਰਾਜ਼ ਬਣੇ ਹੋਏ ਹਨ ।

ਪੁਸਤਕਾਲਾ ਕਈ ਭਾਂਤ ਦੀਆਂ ਹੁੰਦੀਆਂ ਹਨ । ਸਰਕਾਰੀ ਕਮੇਟੀ ਦੀਆਂ, ਯੂਨੀਵਰਸਿਟੀ ਦੀਆਂ, ਜਨਤਾ ਦੀਆਂ, ਸਕੂਲ ਅਤੇ ਕਾਲਜ ਦੀਆਂ ।

ਹਰ ਸਕੂਲ ਵਾਲਿਆਂ ਨੂੰ ਆਪਣੇ ਸਕੂਲ ਵਿੱਚ ਬੱਚਿਆਂ ਲਈ ਇੱਕ ਚੰਗੀ ਪੁਸਤਕਾਲਾ ਬਣਾਉਣੀ ਪੈਂਦੀ ਹੈ । ਇਸ ਵਿੱਚ ਬੱਚਿਆਂ ਦੀ ਉਮਰ ਅਨੁਸਾਰ ਕਿਤਾਬਾਂ ਰੱਖਣ ਦਾ ਆਦੇਸ਼ ਹੁੰਦਾ ਹੈ । ਪੁਸਤਕਾਲਾ ਲਈ ਕਿਤਾਬਾਂ ਪੰਜਾਬ ਸਿਖਿਆ ਵਿਭਾਗ ਮਨਜ਼ੂਰ ਕਰਦਾ ਹੈ ।

ਇਸ ਸਕੂਲ ਵਿੱਚ ਦਸ ਹਜ਼ਾਰ ਪੰਝੀ ਕਿਤਾਬਾਂ ਹਨ । ਇਸ ਵਿੱਚ ਬਾਲਕ, ਚੰਦਾ ਮਾਮਾ, ਕੋਮਿਕਸ, ਬਾਲ ਸੰਦੇਸ਼, ਪੰਖੜੀਆਂ, ਮਾਸਕ ਪੱਤਰ ਆਦਿ ਬੱਚਿਆਂ ਲਈ ਮੰਗਵਾਏ ਜਾਂਦੇ ਹਨ । ਮਾਸਕ-ਪੱਤਰ ਪੜ੍ਹਨ ਲਈ ਵੇਖੋ ਖਾਸ ਭਾਂਤ ਦੀਆਂ ਮੇਜ਼ਾਂ ਬਣਾਈਆਂ ਹੋਈਆਂ ਹਨ । ਬੱਚੇ ਬੈਠੇ ਪੜ੍ਹ ਰਹੇ ਹਨ ।

ਨੈਤਿਕ ਅਖ਼ਬਾਰਾਂ ਲਈ ਸਟੈਂਡ ਬਣੇ ਹੋਏ ਹਨ । ਬੱਚੇ ਸਟੈਂਡ ਦੇ ਦੋਹੀਂ ਪਾਸੀਂ ਖੜੇ ਅਖ਼ਬਾਰਾਂ ਪੜ੍ਹ ਰਹੇ ਹਨ । ਇਹ ਅਖ਼ਬਾਰਾਂ ਨਿੱਤ ਬਦਲ ਦਿੱਤੀਆਂ ਜਾਂਦੀਆਂ ਹਨ । ਮਾਸਕ-ਪੱਤਰ ਮਹੀਨੇ ਮਗਰੋਂ ਬਦਲੇ ਜਾਂਦੇ ਹਨ ।

ਤੁਹਾਨੂੰ ਆਪਣੇ ਵਿਹਲੇ ਪੀਰਡ ਵਿੱਚ ਇੱਥੇ ਆਕੇ ਅਖ਼ਬਾਰ ਅਤੇ ਮਾਸਕ-ਪੱਤਰ ਪੜ੍ਹਨੇ ਚਾਹੀਦੇ ਹਨ । ਮਹੀਨੇ ਵਿੱਚ ਘੱਟੋ-ਘੱਟ ਤੁਹਾਨੂੰ

ਦੋ ਕਿਤਾਬਾਂ ਆਪਣੀਆਂ ਪਾਠ-ਪੁਸਤਕਾਂ ਤੋਂ ਵੱਖਰੀਆਂ ਪੜ੍ਹਨੀਆਂ ਚਾਹੀਦੀਆਂ ਹਨ ।

ਐਨੇ ਨੂੰ ਅਮਨਦੀਪ ਆ ਗਿਆ । ਉਸ ਨੇ ਪੁਸਤਕਾਲਾ ਦੇ ਇੰਨਚਾਰਜ ਨੂੰ ਪੁੱਛਿਆ, 'ਜੀ ਮੈਂ ਕਿਤਾਬ ਲੈਣੀ ਹੈ, ਕਿਵੇਂ ਕਰਾਂ ?'

ਪੁਸਤਕਾਲਾ ਦੇ ਇੰਨਚਾਰਜ ਨੇ ਉਸ ਨੂੰ ਇਉਂ ਸਮਝਾਇਆ, 'ਕਾਕਾ, ਉਸ ਮੇਜ਼ ਕੋਲ ਜਾ । ਜਿਹੜੀ ਕਿਤਾਬ ਲੈਣੀ ਹੈ, ਉਸ ਕਿਤਾਬ ਦੇ ਸਿਰਲੇਖ ਦਾ ਪਹਿਲੇ ਅੱਖਰ ਵਾਲਾ ਡੱਬਾ ਖਿਚ ਲੈ । ਉਸ ਵਿੱਚ ਕਿੰਨੇ ਸਾਰੇ ਕਾਰਡ ਹਨ । ਉਹਨਾਂ ਕਾਰਡਾਂ ਵਿੱਚੋਂ ਆਪਣੀ ਲੈਣ ਵਾਲੀ ਕਿਤਾਬ ਦਾ ਨੰਬਰ ਅਤੇ ਅਲਮਾਰੀ ਦਾ ਨੰਬਰ ਲੱਭ ਲੈ । ਆਹ ਲੈ ਚਿੱਟ । ਇਸ ਉੱਤੇ ਆਪਣਾ ਨਾਂ, ਜਿਹੜੀ ਕਿਤਾਬ ਲੈਣੀ ਹੈ ਉਸ ਕਿਤਾਬ ਦਾ ਨਾਂ ਅਤੇ ਕਿਤਾਬ ਦਾ ਨੰਬਰ ਲਿਖ ਦੇ । ਹੇਠਾਂ ਤਰੀਕ ਪਾ ਕੇ ਆਪਣੇ ਦਸਖ਼ਤ ਕਰ ਦੇ ।'

ਅਮਨਦੀਪ ਜਿਹੜੀ ਕਿਤਾਬ ਲੈਣੀ ਚਾਹੁੰਦਾ ਸੀ ਉਸ ਦਾ ਨਾਂ ਸੀ 'ਧਰਤੀ ਦਾ ਸਵਰਗ' । ਉਸ ਨੇ ਦਰਾਜ ਖਿਚਿਆ ਜਿਸ ਉੱਤੇ 'ਧ' ਲਿਖਿਆ ਹੋਇਆ ਸੀ । ਫੇਰ ਉਸ ਨੇ 'ਧਰਤੀ ਦੇ ਸਵਰਗ' ਦਾ ਕਾਰਡ ਲੱਭਿਆ । ਕਿਤਾਬ ਦਾ ਨੰਬਰ ਸ: 244 ਅਤੇ ਅਲਮਾਰੀ ਦਾ ਨੰਬਰ 8 ਸੀ । ਉਸ ਨੇ ਮੇਜ਼ ਤੋਂ ਚਿੱਟ ਲੈ ਕੇ ਕਿਤਾਬ ਦਾ ਨਾਂ, ਨੰਬਰ ਅਤੇ ਅਲਮਾਰੀ ਦਾ ਨੰਬਰ ਭਰ ਦਿੱਤਾ । ਚਿੱਟ ਉੱਤੇ ਆਪਣਾ ਨਾਂ ਲਿਖ ਕੇ ਦਸਖ਼ਤ ਕਰ ਦਿੱਤੇ । ਉੱਤੇ ਤਰੀਕ ਪਾ ਦਿੱਤੀ ।

ਉਹ ਚਿੱਟ ਭਰ ਕੇ ਪੁਸਤਕਾਲਾ ਦੇ ਇੰਨਚਾਰਜ ਕੋਲ ਗਿਆ । ਉਸ ਨੇ ਕਿਹਾ ਕਿ ਚਿੱਟ ਇਸ ਡੱਬੇ ਵਿਚ ਪਾ ਦੇ । ਕੱਲ ਆ ਕੇ ਕਿਤਾਬ ਲੈ ਲਈਂ ।

ਦੂਜੇ ਦਿਨ ਅਮਨਦੀਪ ਗਿਆ । ਉਸ ਦੀ ਕਿਤਾਬ ਕੱਢ ਕੇ ਮੇਜ਼ ਉੱਤੇ ਰੱਖੀ ਹੋਈ ਸੀ । ਪੁਸਤਕਾਲਾ ਦੇ ਕਲਰਕ ਨੇ ਅਮਨਦੀਪ ਦੇ ਦਸਖ਼ਤ ਰਜਿਸਟਰ ਉੱਤੇ ਕਰਾ ਕੇ ਕਿਤਾਬ ਦੇ ਦਿੱਤੀ. ।

ਉਸ ਕਲਰਕ ਨੇ ਅਮਨਦੀਪ ਨੂੰ ਫੇਰ ਚੰਗੀ ਤਰ੍ਹਾਂ ਇਉਂ

ਸਮਝਾਇਆ, 'ਵੇਖ ਕਾਕਾ, ਕਿਤਾਬ ਦੇ ਪਿਛਲੇ ਪਾਸੇ ਇੱਕ ਕਾਰਡ ਰੱਖਿਆ ਹੋਇਆ ਹੈ । ਇਸ ਉੱਤੇ ਅੱਜ ਦੀ ਤਰੀਕ ਹੈ । ਜਿਸ ਦਿਨ ਕਿਤਾਬ ਦਿੱਤੀ ਜਾਵੇ, ਉਹ ਤਰੀਕ ਇਸ ਕਾਰਡ ਉੱਤੇ ਲਿਖੀ ਜਾਂਦੀ ਹੈ । ਜਿਸ ਦਿਨ ਤੂੰ ਇਹ ਕਿਤਾਬ ਮੋੜੇਂਗਾ, ਉਹ ਤਰੀਕ ਵੀ ਇੱਥੇ ਲਿਖੀ ਜਾਵੇਗੀ । ਤੂੰ ਕਿਤਾਬ ਪੰਦਰ੍ਹਾਂ ਦਿਨ ਰੱਖ ਸਕਦਾ ਹੈਂ । ਜੇ ਪੰਦਰ੍ਹਾਂ ਦਿਨ ਤੋਂ ਵੱਧ ਬਿਨਾਂ ਆਗਿਆ ਜਾਂ ਦੂਜੀ ਵਾਰੀ ਦਰਜ ਕਰਾਏ ਬਿਨਾਂ ਰੱਖੇਂਗਾ, ਤਾਂ ਤੈਨੂੰ ਪੰਜਾਹ ਪੈਸੇ ਨਿਤ ਦੇ ਹਿਸਾਬ ਨਾਲ ਜੁਰਮਾਨਾ ਦੇਣਾ ਹੋਵੇਗਾ । ਹੋਰ ਇਹ ਕਿਤਾਬ ਸਾਂਭ ਕੇ ਰੱਖਣੀ ਹੈ । ਇਸ ਉੱਤੇ ਕੋਈ ਨਿਸ਼ਾਨ ਨਹੀਂ ਲਾਉਣਾ । ਜੇ ਕਿਤਾਬ ਕਿਸੇ ਤਰ੍ਹਾਂ ਵੀ ਖ਼ਰਾਬ ਕੀਤੀ ਹੋਵੇਗੀ, ਤਾਂ ਫੇਰ ਤੈਨੂੰ ਨਵੀਂ ਕਿਤਾਬ ਦੇ ਪੈਸੇ ਦੇਣੇ ਪੈਣਗੇ ।'

'ਤੁਸੀਂ ਚਿੰਤਾ ਨਾ ਕਰੋ ਜੀ । ਮੈਂ ਕਿਤਾਬ ਸਾਂਭ ਕੇ ਰੱਖਾਂਗਾ । ਮੈਨੂੰ ਕਿਤਾਬਾਂ ਨਾਲ ਬਹੁਤ ਪਿਆਰ ਹੈ । ਮੈਂ ਆਪਣੀਆਂ ਕਿਤਾਬਾਂ ਆਪਣੀ ਜਾਨ ਨਾਲੋਂ ਵੀ ਪਿਆਰੀਆਂ ਰੱਖਦਾ ਹਾਂ', ਅਮਨਦੀਪ ਨੇ ਬੜੇ ਸਤਿਕਾਰ ਨਾਲ ਕਿਹਾ ।

ਅਮਨਦੀਪ ਕਿਤਾਬ ਲੈ ਕੇ ਬਹੁਤ ਖ਼ੁਸ਼ ਹੋਇਆ । ਉਸ ਨੂੰ ਉਸ ਦਿਨ ਪਤਾ ਲੱਗਾ ਕਿ ਪੁਸਤਕਾਲਾ ਦਾ ਕੀ ਲਾਭ ਹੈ । ਉਹ ਆਪਣੇ ਪਿਤਾ ਕੋਲੋਂ ਹਰ ਮਹੀਨੇ ਕੋਈ ਨਵੀਂ ਕਿਤਾਬ ਮੰਗਿਆ ਕਰਦਾ ਸੀ । ਉਸ ਦਾ ਪਿਤਾ ਜਾਂ ਤੇ ਮਹਿੰਗੀ ਹੋਣ ਕਰਕੇ ਨਹੀਂ ਲਿਆ ਕੇ ਦਿੰਦਾ ਸੀ, ਜਾਂ ਉਹ ਕਿਤਾਬ ਉਨ੍ਹਾਂ ਦੇ ਸ਼ਹਿਰੋਂ ਮਿਲਦੀ ਨਹੀਂ ਸੀ ।

ਅਮਨਦੀਪ ਨੂੰ ਪੁਸਤਕਾਲਾ ਨਾਲ ਪਿਆਰ ਪੈ ਗਿਆ ਤੇ ਉਹ ਵਿਹਲੇ ਪੀਰੀਅਡ ਵਿੱਚ ਉੱਥੇ ਜਾ ਕੇ ਮਾਸਕ-ਪੱਤਰ ਪੜ੍ਹਦਾ । ਘਰ ਪੜ੍ਹਨ ਲਈ ਚੰਗੀਆਂ ਕਿਤਾਬਾਂ ਲੈ ਜਾਂਦਾ । ਉਸ ਦੀਆਂ ਇੱਥੋਂ ਲਈਆਂ ਕਿਤਾਬਾਂ ਘਰ ਦੇ ਬਾਕੀ ਮੈਂਬਰ ਵੀ ਪੜ੍ਹ ਕੇ ਖ਼ੁਸ਼ ਹੁੰਦੇ । ਉਹ ਵੀ ਪੁਸਤਕਾਲਾ ਦੀ ਕਾਢ ਕੱਢਣ ਵਾਲੇ ਨੂੰ ਸੌ-ਸੌ ਅਸੀਸਾਂ ਦਿੰਦੇ ।

# ਅਭਿਆਸ

1. **ਲਿਖੋ**—ਉਹ ਵੀ ਪੁਸਤਕਾਲਾ ਦੀ ਕਾਢ ਕੱਢਣ ਵਾਲੇ ਨੂੰ ਸੌ-ਸੌ ਅਸੀਸਾਂ ਦਿੰਦੇ ।
2. **ਦੱਸੋ**—(1) ਆਦਮੀ ਸਾਰੀਆਂ ਕਿਤਾਬਾਂ ਕਿਉਂ ਨਹੀਂ ਖ਼ਰੀਦ ਸਕਦਾ ?

   (2) ਪੁਸਤਕਾਲਾ ਕੀ ਹੁੰਦਾ ਹੈ ?

   (3) ਪੁਸਤਕਾਲਾ ਵਿੱਚ ਕਿਤਾਬਾਂ ਕਾਹਦੇ ਵਿੱਚ ਰੱਖੀਆਂ ਜਾਂਦੀਆਂ ਹਨ ?

   (4) ਪੁਸਤਕਾਲਾ ਕਿੰਨੇ ਭਾਂਤ ਦੀਆਂ ਹੁੰਦੀਆਂ ਹਨ ?

   (5) ਪੁਸਤਕਾਲਾ ਲਈ ਕਿਤਾਬਾਂ ਕੌਣ ਮੰਜ਼ੂਰ ਕਰਦਾ ਹੈ ?

   (6) ਪੁਸਤਕਾਲਾ ਵਿੱਚ ਨਿੱਤ ਅਖ਼ਬਾਰਾਂ ਕਿਸ ਚੀਜ਼ ਤੇ ਰੱਖੀਆਂ ਜਾਂਦੀਆਂ ਹਨ ?

   (7) ਪੁਸਤਕਾਲਾ ਵਿੱਚੋਂ ਕਿਤਾਬ ਕਿਵੇਂ ਕਢਾਈ ਜਾਂਦੀ ਹੈ ?

   (8) ਕਿਤਾਬ ਕਿੰਨੇ ਦਿਨ ਵਿੱਦਿਆਰਥੀ ਰੱਖ ਸਕਦਾ ਹੈ ?

   (9) ਜੇ ਪੰਦਰਾਂ ਦਿਨ ਤੋਂ ਵਾਧੂ ਕਿਤਾਬ ਰੱਖੀ ਜਾਵੇ ਤਾਂ ਕਿੰਨਾ ਜੁਰਮਾਨਾ ਹੁੰਦਾ ਹੈ ?

   (10) ਅਮਨਦੀਪ ਨੇ ਕਿਹੜੀ ਕਿਤਾਬ ਪੁਸਤਕਾਲਾ ਵਿੱਚੋਂ ਕਢਾਈ ਸੀ ?
3. **ਖ਼ਾਲੀ ਥਾਂ ਭਰੋ**—(1) ਗਿਆਨ ਕਿਤਾਬਾਂ ਤੋਂ .......... ਨਹੀਂ ਆ ਸਕਦਾ ।

   (2) ਉਸ ਦੀ ਕਿਤਾਬ ਕੱਢ ਕੇ ਮੇਜ਼ ............ ਰੱਖੀ ਹੋਈ ਸੀ ।

   (3) ਅਮਨਦੀਪ ਕਿਤਾਬ ਲੈ ਕੇ .............. ਖ਼ੁਸ਼ ਹੋਇਆ ।

   (4) ਇਸ ਉੱਤੇ ਕੋਈ ਨਿਸ਼ਾਨ .............. ਲਾਉਣਾ ਹੈ ।

   (5) ਮੈਨੂੰ ਕਿਤਾਬਾਂ ........... ਬਹੁਤ ਪਿਆਰ ............ ।
4. **ਇਨ੍ਹਾਂ ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :-**

   ਅਲਮਾਰੀ, ਕਿਤਾਬ, ਜੁਰਮਾਨਾ, ਕਾਰਡ, ਇੰਨਚਾਰਜ, ਮਾਸਕ-ਪੱਤਰ, ਦਸਖ਼ਤ ।
5. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :**

| | |
|---|---|
| ਅਲਮਾਰੀ | ਅਲਮਾਰੀਆਂ |
| ਸਵਾਰੀ | ..................... |
| ਵਿਉਪਾਰੀ | ..................... |
| ਪਟਾਰੀ | ..................... |
| ਕੁਹਾੜੀ | ..................... |

6. **ਕਰੋ**—ਆਪਣੇ ਸਕੂਲ ਦੀ ਪੁਸਤਕਾਲਾ ਵਿੱਚੋਂ ਕਿਤਾਬਾਂ ਕੱਢਾ ਕੇ ਪੜ੍ਹੋ ।



## ਪਾਠ ਤੇਈਵਾਂ

# ਕਰਾਮਾਤ



ਗੁਰੂ ਗੋਬਿੰਦ ਸਿੰਘ ਜੀ ਨੇ ਜਾਤ-ਪਾਤ ਮਿਟਾ ਕੇ ਖ਼ਾਲਸਾ ਪੰਥ ਸਾਜ ਲਿਆ। ਜਾਤਾਂ ਉੱਤੇ ਅਭਿਮਾਨ ਕਰਨ ਵਾਲੇ ਪਹਾੜੀ ਰਾਜੇ ਗੁਰੂ ਸਾਹਿਬ ਦੇ ਵਿਰੁੱਧ ਹੋ ਗਏ। ਉਹ ਗੁਰੂ ਸਾਹਿਬ ਨੂੰ ਅਨੰਦਪੁਰ ਸਾਹਿਬ ਤੋਂ ਕੱਢਣ ਲਈ ਗੁਰੂ ਸਾਹਿਬ ਨਾਲ ਯੁੱਧ ਕਰਨ ਲੱਗੇ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਉਣ ਦਾ ਬੜਾ ਯਤਨ ਕੀਤਾ, ਪਰ ਉਹ ਇੱਕ ਨਾ ਮੰਨੇ।

ਅਨੰਦਪੁਰ ਸਾਹਿਬ ਦੇ ਲਾਗੇ ਸਿੰਘਾਂ ਅਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਵਿੱਚ ਬੜਾ ਭਾਰਾ ਯੁੱਧ ਹੋ ਰਿਹਾ ਸੀ। ਪਹਾੜੀ ਰਾਜਿਆਂ ਦੀ

ਫ਼ੌਜਾਂ ਬਹੁਤ ਵੱਡੀ ਗਿਣਤੀ ਵਿੱਚ ਸਨ । ਸਿੰਘ ਟਾਕਰੇ ਤੇ ਬਹੁਤ ਥੋੜ੍ਹੇ ਸਨ । ਦੋਹਾਂ ਪਾਸਿਆਂ ਦੇ ਯੋਧੇ ਬਹੁਤ ਬੀਰਤਾ ਨਾਲ ਲੜ ਰਹੇ ਸਨ । ਤਲਵਾਰਾਂ ਚੱਲ ਰਹੀਆਂ ਸਨ । ਤੀਰ ਚੱਲ ਰਹੇ ਸਨ ।

ਰਣ ਖੇਤਰ ਤੋਂ ਚਾਰ ਕੁ ਕਿਲੋਮੀਟਰ ਦੀ ਵਿੱਥ ਤੇ ਤਿੰਨ ਪਹਾੜੀ ਰਾਜੇ ਇਹ ਯੁੱਧ ਵੇਖ ਰਹੇ ਸਨ । ਉਹ ਇੱਕ ਟਿੱਲੇ ਉੱਤੇ ਪਏ ਮੰਜੇ ਉੱਤੇ ਬੈਠੇ ਸਨ । ਉਹ ਇਉਂ ਗੱਲਾਂ ਕਰ ਰਹੇ ਸਨ :

ਪਹਿਲਾ– ਪਤਾ ਨਹੀਂ ਸਿੰਘ ਕੀ ਖਾਂਦੇ ਹਨ ਤੇ ਕਿਸ ਚੀਜ਼ ਦੇ ਬਣੇ ਹੋਏ ਹਨ, ਪਿੱਛਾਂ ਹੱਟਣਾ ਤਾਂ ਇਹ ਜਾਣਦੇ ਹੀ ਨਹੀਂ । ਇਉਂ ਲੜਦੇ ਹਨ, ਜਿਵੇਂ ਚਾਅ ਚੜ੍ਹਿਆ ਹੋਵੇ । ਮਰਨ ਦੀ ਪਰਵਾਹ ਹੀ ਨਹੀਂ ।

ਦੂਜਾ— ਇਹ ਬਹਾਦਰ ਹਨ, ਸਾਡੇ ਆਦਮੀ ਡਰਾਕਲ ਹਨ । ਸਿੰਘ ਦਿਲੋਂ ਲੜਦੇ ਹਨ । ਆਪਣੇ ਗੁਰੂ ਲਈ ਲੜਦੇ ਹਨ । ਗੁਰੂ ਦੇ ਹੁਕਮ ਵਿੱਚ ਲੜਨਾ ਧਰਮ ਸਮਝਦੇ ਹਨ । ਸਾਡੇ ਆਦਮੀ ਕੇਵਲ ਪੈਸੇ ਲਈ ਲੜਦੇ ਹਨ । ਸੋਭਾ ਲਈ ਲੜਦੇ ਹਨ ।

ਪਹਿਲਾ—ਇਹ ਠੀਕ ਹੈ, ਪਰ ਹੁਣ ਸਾਡੇ ਯੋਧਿਆਂ ਵਿੱਚ ਵੀ ਅਣਖ ਜਾਗ ਪਈ ਹੈ । ਹੁਣ ਇਹ ਵੀ ਆਪਣੀ ਅਣਖ ਲਈ ਲੜਦੇ ਨੇ । ਵੇਖੋ ਸਾਡੇ ਆਦਮੀ ਕਿਵੇਂ ਤਲਵਾਰ ਚਲਾ ਰਹੇ ਹਨ, ਕਿਵੇਂ ਤੀਰ ਚਲਾ ਰਹੇ ਹਨ, ਕਿਵੇਂ ਤੀਰਾਂ ਦਾ ਮੀਂਹ ਵਰਸਾ ਰਹੇ ਹਨ ।

ਤੀਜਾ— ਐਤਕੀਂ ਸਾਡੇ ਆਦਮੀ ਸਿੰਘਾਂ ਨੂੰ ਜ਼ਰੂਰ ਹਰਾ ਦੇਣਗੇ ।

ਤਿੰਨੇ ਇਉਂ ਗੱਲਾਂ ਕਰ ਰਹੇ ਸਨ ਕਿ ਇੱਕ ਤੀਰ ਆ ਕੇ ਉਨ੍ਹਾਂ ਦੇ ਮੰਜੇ ਦੇ ਪਾਵੇ ਵਿੱਚ ਲੱਗਾ । ਤਿੰਨੇ ਡਰ ਗਏ ।

ਪਹਿਲੇ ਨੇ ਤੀਰ ਮੰਜੇ ਦੇ ਪਾਵੇ ਵਿੱਚੋਂ ਕੱਢਿਆ ਅਤੇ ਹੈਰਾਨੀ ਵਿੱਚ ਕਹਿਣ ਲੱਗਾ, 'ਹੈਂ ! ਇਸ ਦੇ ਅੱਗੇ ਤਾਂ ਸੋਨਾ ਲੱਗਿਆ ਹੋਇਆ ਹੈਂ । ਇਸ ਦਾ ਭਾਵ ਇਹ ਹੈ ਕਿ ਤੀਰ ਗੁਰੂ ਗੋਬਿੰਦ ਸਿੰਘ ਦਾ ਹੈ' ।

ਦੂਜਾ ਬੋਲਿਆ, 'ਕੀ ਗੁਰੂ ਸਾਹਿਬ ਆਪ ਵੀ ਲੜ ਰਹੇ ਹਨ ?

ਐਡੀ ਦੂਰ ਤੀਰ ਕਿਵੇਂ ਆ ਸਕਦਾ ਹੈ । ਇਹ ਤਾਂ ਕੋਈ ਕਰਾਮਾਤ ਹੈ । ਉਂਝ ਐਡੀ ਦੂਰ ਤੀਰ ਕਦੀ ਨਹੀਂ ਆ ਸਕਦਾ । ਸਾਡੇ ਯੋਧੇ ਇਹੋ ਜਿਹੇ ਕਰਾਮਾਤੀ ਤੀਰਾਂ ਦਾ ਕਿਵੇਂ ਟਾਕਰਾ ਕਰ ਸਕਦੇ ਹਨ ?'

ਤੀਜਾ ਬੋਲਿਆ, 'ਇਹ ਤਾਂ ਬਹੁਤ ਅਜੀਬ ਗੱਲ ਹੈ । ਐਡੀ ਦੂਰ ਤੀਰ ਤਾਂ ਅਰਜਨ ਦਾ ਵੀ ਨਹੀਂ ਸੀ ਜਾਂਦਾ । ਆਓ, ਇੱਥੋਂ ਚਲੀਏ । ਸਾਨੂੰ ਸਾਵਧਾਨ ਕੀਤਾ ਹੈ । ਦੂਜਾ ਤੀਰ ਸਾਡੀ ਪੁੜਪੁੜੀ ਵਿੱਚ ਲਗਾ ਸਮਝੋ ।

ਤਿੰਨੇ ਉੱਥੋਂ ਜਾਣ ਨੂੰ ਤਿਆਰ ਹੋ ਗਏ । ਐਨ ਉਸ ਵੇਲੇ ਇੱਕ ਹੋਰ ਤੀਰ ਮੰਜੇ ਦੇ ਪਾਵੇ ਵਿੱਚ ਆ ਕੇ ਲੱਗਾ ।

ਪਹਿਲਾ ਘਬਰਾਇਆ ਤੇ ਕਿਹਾ, 'ਲਓ, ਹੋਰ ਆ ਗਿਆ ਤੀਰ ।' ਉਸ ਨੇ ਤੀਰ ਪੁੱਟਿਆ ਉਸ ਦੇ ਨਾਲ ਇੱਕ ਚਿੱਠੀ ਸੀ ।

'ਹੈਂ ! ਇਸ ਨਾਲ ਤਾਂ ਚਿੱਠੀ ਹੈ', ਪਹਿਲੇ ਨੇ ਕਿਹਾ ।

'ਚਿੱਠੀ', ਦੂਜੇ ਨੇ ਹੈਰਾਨੀ ਪ੍ਰਗਟ ਕੀਤੀ ।

'ਹਾਂ ਚਿੱਠੀ', ਪਹਿਲੇ ਨੇ ਕਿਹਾ ।

ਚਿੱਠੀ ਖੋਲ੍ਹ ਕੇ ਪੜ੍ਹਦੇ ਹਨ । ਚਿੱਠੀ ਵਿੱਚ ਲਿਖਿਆ ਸੀ, 'ਹੈਰਾਨ ਨਾ ਹੋਵੋ ਸੂਰਬੀਰ ਰਾਜਿਓ ! ਇਹ ਕਰਾਮਾਤ ਨਹੀਂ, ਇਹ ਤਾਂ ਮੇਰੀਆਂ ਬਾਹਾਂ ਦੀ ਕਰਾਮਾਤ ਹੈ ।'

ਚਿੱਠੀ ਪੜ੍ਹ ਕੇ ਸਾਰੇ ਦੰਗ ਵੀ ਰਹਿ ਗਏ ਤੇ ਡਰਨ ਵੀ ਲੱਗ ਪਏ । 'ਝੱਟਪੱਟ ਆਓ ਇੱਥੋਂ ਚੱਲੀਏ । ਆਪਾਂ ਇਨ੍ਹਾਂ ਦਾ ਟਾਕਰਾ ਨਹੀਂ ਕਰ ਸਕਦੇ ।'

ਤਿੰਨੇ ਰਾਜੇ ਉੱਥੋਂ ਚਲੇ ਗਏ ।

ਗੁਰੂ ਗੋਬਿੰਦ ਸਿੰਘ ਜੀ ਸੰਤ ਸਿਪਾਹੀ ਹਨ । ਤਲਵਾਰ ਦੇ ਧਨੀ ਸਨ । ਤੀਰ ਚਲਾਉਣ ਦੇ ਧਨੀ ਸਨ । ਉਨ੍ਹਾਂ ਦਾ ਨਿਸ਼ਾਨਾ ਕਦੀ ਨਹੀਂ ਸੀ ਉੱਕਦਾ ਕਿਉਂਕਿ ਉਨ੍ਹਾਂ ਦੀਆਂ ਅੱਖਾਂ ਵਿੱਚ ਨਿਸ਼ਾਨਾ ਫੁੰਡਣ ਦੀ ਕਮਾਲ ਦੀ ਸ਼ਕਤੀ ਸੀ । ਉਨ੍ਹਾਂ ਦੀਆਂ ਬਾਹਾਂ ਬਹੁਤ ਦੂਰ ਤਕ ਤੀਰ

ਚਲਾ ਸਕਦੀਆਂ ਸਨ ਕਿਉਂਕਿ ਉਨ੍ਹਾਂ ਦੀਆਂ ਬਾਹਾਂ ਬਹੁਤ ਲੰਮੀਆਂ ਸਨ ।

ਗੁਰੂ ਸਾਹਿਬ ਵਰਗਾ ਮਹਾਨ ਤੀਰ ਦਾ ਧਨੀ ਅਜੇ ਤੱਕ ਇਸ ਦੁਨੀਆਂ ਵਿੱਚ ਪੈਦਾ ਹੀ ਨਹੀਂ ਹੋਇਆ ।

## ਅਭਿਆਸ

1. **ਲਿਖੋ**—ਗੁਰੂ ਸਾਹਿਬ ਵਰਗਾ ਮਹਾਨ ਤੀਰ ਦਾ ਧਨੀ ਅਜੇ ਤੱਕ ਇਸ ਦੁਨੀਆ ਵਿੱਚ ਪੈਦਾ ਨਹੀਂ ਹੋਇਆ ।
2. **ਦੱਸੋ**—(1) ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਨਾਲ ਕਿਉਂ ਨਾਰਾਜ਼ ਸਨ ?
   (2) ਪਹਾੜੀ ਰਾਜੇ ਗੁਰੂ ਸਾਹਿਬ ਨੂੰ ਕਿੱਥੋਂ ਕੱਢਣਾ ਚਾਹੁੰਦੇ ਸਨ ?
   (3) ਰਾਜੇ ਰਣ ਖੇਤਰ ਤੋਂ ਕਿੰਨੀ ਦੂਰ ਬੈਠੇ ਸਨ ?
   (4) ਤੀਰ ਕਿੱਥੇ ਆ ਕੇ ਲੱਗਿਆ ?
   (5) ਰਾਜਿਆਂ ਨੇ ਕਿਵੇਂ ਪਛਾਣਿਆ ਕਿ ਇਹ ਗੁਰੂ ਸਾਹਿਬ ਦਾ ਤੀਰ ਹੈ ?
   (6) ਦੂਜੇ ਤੀਰ ਨਾਲ ਕੀ ਸੀ ?
   (7) ਚਿੱਠੀ ਵਿੱਚ ਕੀ ਲਿਖਿਆ ਹੋਇਆ ਸੀ ?
   (8) ਗੁਰੂ ਸਾਹਿਬ ਕਿਉਂ ਚੰਗੇ ਤੀਰ ਅੰਦਾਜ਼ ਸਨ ?
   (9) ਗੁਰੂ ਸਾਹਿਬ ਤੀਰ ਤੋਂ ਛੁੱਟ ਹੋਰ ਕਾਹਦੇ ਧਨੀ ਸਨ ?
3. **(ੳ) ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :—**
   ਕਰਾਮਾਤ, ਚੱਲ, ਧਰਮ, ਡਰ, ਪੁੜਪੁੜੀ ।
   (1) ਤਲਵਾਰਾਂ ............ ਰਹੀਆਂ ਸਨ ।
   (2) ਤਿੰਨ ............ ਗਏ ।
   (3) ਗੁਰੂ ਦੇ ਹੁਕਮ ਵਿੱਚ ਲੜਨਾ ............. ਸਮਝਦੇ ਹਨ ।
   (4) ਦੂਜਾ ਆ ਕੇ ਸਾਡੀ ............ ਵਿੱਚ ਲੱਗ ਸਕਦਾ ਹੈ ।
   (5) ਇਹ ਤਾਂ ਕੋਈ ............. ਹੈ ।
   **(ਅ) ਖ਼ਾਲੀ ਥਾਂ ਭਰੋ :—**
   ਗੁਰੂ ਗੋਬਿੰਦ ਸਿੰਘ ਜੀ ਸੰਤ .................... ਸਨ । ਤਲਵਾਰ ਦੇ ............ ਸਨ । ਤੀਰ ਚਲਾਉਣ ਦੇ ............ ਸਨ । ਉਨ੍ਹਾਂ ਦਾ ਨਿਸ਼ਾਨਾ ............. ਨਹੀਂ ਸੀ ਉੱਕਦਾ ।
4. **ਦਿੱਤੇ ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :—**
   ਤੀਰ ਦੇ ਧਨੀ, ਤਲਵਾਰ, ਹੈਰਾਨੀ, ਯੋਧੇ, **ਵਿਰੁੱਧ, ਭਰਾਕਲ** ।



ਪਾਠ ਚੌਵੀਵਾਂ

# ਆਪਣਾ ਹੱਕ



ਅਮਨਦੀਪ ਅਤੇ ਚਰਨਦੀਪ ਦੋਵੇਂ ਸੱਤਵੀਂ ਵਿੱਚ ਪੜ੍ਹਦੇ ਸਨ । ਹਰ ਵਾਰੀ ਵਾਰਸ਼ਿਕ ਪ੍ਰੀਖਿਆ ਵਿੱਚ ਚਰਨਦੀਪ ਪਹਿਲੇ ਨੰਬਰ ਤੇ ਆਇਆ ਕਰਦਾ ਸੀ । ਅਮਨਦੀਪ ਬਹੁਤ ਚੰਗਾ ਵਿੱਦਿਆਰਥੀ ਸੀ । ਬਹੁਤ ਮਿਹਨਤੀ ਸੀ, ਪਰ ਫਿਰ ਵੀ ਉਹ ਕਦੇ ਪਹਿਲੇ ਨੰਬਰ ਉੱਤੇ ਨਹੀਂ ਆਉਂਦਾ ਸੀ, ਦੂਜੇ ਜਾਂ ਤੀਜੇ ਨੰਬਰ ਤੇ ਆਇਆ ਕਰਦਾ ਸੀ ।

ਸਕੂਲ ਦੇ ਵਾਰਸ਼ਿਕ ਇਨਾਮ ਵੰਡਣ ਦਾ ਸਮਾਗਮ ਬਹੁਤ ਨੇੜੇ ਸੀ । ਵਾਰਸ਼ਿਕ ਪ੍ਰੀਖਿਆ ਹੋ ਚੁੱਕੀ ਸੀ । ਇਨਾਮ ਲੈਣ ਵਾਲਿਆਂ ਦੀਆਂ ਲਿੱਸਟਾਂ ਬਣ ਗਈਆਂ ਸਨ ਅਤੇ ਸਕੂਲ ਦੇ ਦਫ਼ਤਰ ਪੁੱਜ ਗਈਆਂ ਸਨ । ਸਾਰੇ ਮਜ਼ਮੂਨਾਂ ਦੇ ਪਰਚੇ ਮਿਲ ਗਏ ਸਨ, ਪਰ ਅਜੇ ਸੱਤਵੀਂ ਜਮਾਤ ਦੇ ਹਿਸਾਬ ਦੇ ਪਰਚੇ ਨਹੀਂ ਸਨ ਮਿਲੇ । ਅਧਿਆਪਕ ਨੇ ਆਪਣੇ ਵਿੱਦਿਆਰਥੀਆਂ ਨੂੰ ਹਿਸਾਬ ਦੇ ਪਰਜੇ ਦਫ਼ਤਰੋਂ ਛੁੱਟੀ ਮਗਰੋਂ ਲੈਣ ਲਈ ਕਿਹਾ ।

ਅਮਨਦੀਪ ਵੀ ਬਾਕੀ ਬੱਚਿਆਂ ਦੇ ਨਾਲ ਆਪਣਾ ਪਰਚਾ ਲੈ ਆਇਆ । ਅਮਨਦੀਪ ਨੇ ਆਪਣੇ ਪਰਚੇ ਨੂੰ ਵੇਖਿਆ । ਹਰ ਪ੍ਰਸ਼ਨ ਦੇ ਨੰਬਰਾਂ ਦੀ ਪੂਰੀ ਪੜਤਾਲ ਕੀਤੀ । ਉਸ ਨੇ ਇੱਕਲੇ-ਇੱਕਲੇ ਪ੍ਰਸ਼ਨ ਦੇ ਨੰਬਰ ਚੰਗੀ ਤਰ੍ਹਾਂ ਵੇਖੇ ਕਿ ਕਿਤੇ ਜੋੜ ਤਾਂ ਗਲਤ ਨਹੀਂ । ਜੋੜ ਠੀਕ ਸੀ । ਜਦ ਉਸ ਨੇ ਪ੍ਰਸ਼ਨਾਂ ਅਨੁਸਾਰ ਨੰਬਰ ਵੇਖੇ ਤਾਂ ਉਸ ਨੂੰ ਪਤਾ ਲੱਗਾ ਕਿ ਇੱਕ ਪ੍ਰਸ਼ਨ ਦੇ ਦੋ ਵਾਰੀ ਨੰਬਰ ਲਾਏ ਗਏ ਸਨ । ਇਉਂ ਉਸ ਦੇ ਦਸ ਨੰਬਰ ਵੱਧ ਗਏ ਸਨ ਤੇ ਇਸ ਤਰ੍ਹਾਂ ਉਸ ਦੇ ਸੌ ਨੰਬਰਾਂ ਵਿੱਚੋਂ 89 ਨੰਬਰ ਬਣ ਗਏ ਸਨ । ਚਰਨਦੀਪ ਦੇ ਸੌ ਨੰਬਰਾਂ ਵਿੱਚੋਂ 82 ਨੰਬਰ ਸਨ । ਸੋ ਅਧਿਆਪਕ ਨੇ ਅਮਨਦੀਪ ਦਾ ਨਾਂ ਪਹਿਲੇ ਨੰਬਰ ਉੱਤੇ ਅਤੇ ਚਰਨਦੀਪ ਦਾ ਨਾਂ ਦੂਜੇ ਨੰਬਰ ਤੇ ਇਨਾਮਾਂ ਲਈ ਦਫ਼ਤਰ ਭੇਜ ਦਿੱਤਾ ਸੀ ।

ਅਮਨਦੀਪ ਸੋਚਣ ਲੱਗਾ, 'ਅਧਿਆਪਕ ਸਾਹਿਬ ਨੇ ਭੁਲੇਖੇ ਨਾਲ ਵੱਧ ਨੰਬਰ ਲਾਏ ਹਨ । ਅਧਿਆਪਕ ਦੀ ਇਸ ਗ਼ਲਤੀ ਨਾਲ ਚਰਨਦੀਪ ਦਾ ਹੱਕ ਮਾਰਿਆ ਗਿਆ ਹੈ । ਇਹ ਠੀਕ ਨਹੀਂ । ਉਸ ਨੂੰ ਉਸ ਦਾ ਹੱਕ ਮਿਲਣਾ ਚਾਹੀਦਾ ਹੈ ।'

ਅਮਨਦੀਪ ਨੇ ਘਰ ਆ ਕੇ ਆਪਣਾ ਪਰਚਾ ਆਪਣੇ ਪਿਤਾ ਜੀ ਨੂੰ ਵਿਖਾਇਆ । ਇਹ ਵੀ ਦੱਸਿਆ ਕਿ ਐਤਕੀਂ ਉਹ ਪਹਿਲੇਂ ਨੰਬਰ ਤੇ ਆਇਆ ਹੈ, ਪਰ ਉਸ ਨੇ ਇਹ ਨਾ ਦੱਸਿਆ ਕਿ ਉਸ ਦੇ ਨੰਬਰ ਵੱਧ ਲੱਗੇ ਹੋਏ ਹਨ । ਅਮਨਦੀਪ ਦਾ ਪਿਤਾ ਬਹੁਤ ਖ਼ੁਸ਼ ਹੋਇਆ ।

ਦੂਜੇ ਦਿਨ ਸਵੇਰੇ ਸਮਾਗਮ ਸੀ । ਅਮਨਦੀਪ ਬਹੁਤ ਸਾਫ਼ ਤੇ ਸੋਹਣੇ ਕੱਪੜੇ ਪਾ ਕੇ ਸਮਾਗਮ ਵਿੱਚ ਆਇਆ । ਉਸਦੇ ਪਿਤਾ ਨੂੰ ਵੀ ਇਸ ਸਮਾਗਮ ਵਿੱਚ ਸੱਦਿਆ ਹੋਇਆ ਸੀ । ਉਹ ਵੱਖਰੇ ਆਏ ।

ਪੰਡਾਲ ਬਹੁਤ ਸੱਜਿਆ ਹੋਇਆ ਸੀ । ਬੜੀ ਰੌਣਕ ਸੀ । ਸ਼ਹਿਰ ਦੇ ਵੱਡੇ-ਵੱਡੇ ਪਤਵੰਤੇ ਸੱਜਣ ਆਏ ਹੋਏ ਸਨ ।

ਮੁੱਖ ਪਰਾਹੁਣਾ ਆਇਆ । ਉਸ ਦੇ ਸਵਾਗਤ ਵਿੱਚ ਬੱਚਿਆਂ ਨੇ ਬਹੁਤ ਸੋਹਣਾ ਸਵਾਗਤੀ ਗੀਤ ਗਾਇਆ । ਉਸ ਦੇ ਮਗਰੋਂ ਮੁੱਖ-ਅਧਿਆਪਕ ਨੇ ਵਾਰਸ਼ਿਕ ਰੀਪੋਰਟ ਪੜ੍ਹੀ ।

ਇਨਾਮਾਂ ਦੀ ਵੰਡ ਅਰੰਭ ਹੋਈ । ਬੱਚੇ ਖ਼ੁਸ਼ੀ-ਖ਼ੁਸ਼ੀ ਇਨਾਮ ਲੈ ਰਹੇ ਸਨ । ਉਨ੍ਹਾਂ ਦੇ ਮਾਪੇ ਬਹੁਤ ਖ਼ੁਸ਼ ਹੋ ਰਹੇ ਸਨ । ਦਰਸ਼ਕ ਤਾੜੀਆਂ ਨਾਲ ਬੱਚਿਆਂ ਨੂੰ ਸ਼ਾਬਾਸ਼ ਦੇ ਰਹੇ ਸਨ ।

ਸੱਤਵੀਂ ਜਮਾਤ ਦੇ ਵਿੱਦਿਆਰਥੀਆਂ ਦੀ ਇਨਾਮ ਲੈਣ ਦੀ ਵਾਰੀ ਆਈ । ਅਧਿਆਪਕ ਨੇ ਲਿਸਟ ਤੋਂ ਨਾਂ ਬੋਲਿਆ, 'ਅਮਨਦੀਪ ਹਿਸਾਬ ਵਿੱਚ ਪਹਿਲੇ ਨੰਬਰ ਤੇ ।'

ਅਮਨਦੀਪ ਆਪਣੀ ਥਾਂ ਤੋਂ ਉੱਠਿਆ । ਉਸ ਦੇ ਮਾਪਿਆਂ ਨੇ ਖ਼ੁਸ਼ੀ ਵਿੱਚ ਤਾੜੀਆਂ ਮਾਰੀਆਂ ।

ਅਮਨਦੀਪ ਆਪਣੇ ਨਾਲ ਹਿਸਾਬ ਦਾ ਪਰਚਾ ਲੈ ਕੇ ਆਇਆ ਹੋਇਆ ਸੀ । ਉਹ ਇਨਾਮ ਲੈਣ ਲਈ ਡਾਇਸ ਦੇ ਲਾਗੇ ਗਿਆ ।

ਮੁੱਖ-ਅਧਿਆਪਕ ਨੇ ਇਨਾਮ ਅਧਿਆਪਕ ਤੋਂ ਫੜ ਕੇ ਮੁੱਖ ਪਰਾਹੁਣੇ ਨੂੰ ਫੜਾਇਆ । ਜਦ ਮੁੱਖ ਪਰਾਹੁਣਾ ਇਨਾਮ ਅਮਨਦੀਪ ਨੂੰ ਦੇਣ ਲੱਗਾ ਤਾਂ ਅਮਨਦੀਪ ਨੇ ਕਿਹਾ, 'ਜੀ ਮੇਰੀ ਇੱਕ ਬੇਨਤੀ ਹੈ, ਪਹਿਲਾਂ ਇਹ ਸੁਣ ਲਓ ।' ਸਾਰੇ ਹੈਰਾਨ ਰਹਿ ਗਏ । ਮੁੱਖ-ਅਧਿਆਪਕ ਅਤੇ ਅਧਿਆਪਕ ਡਰ ਗਏ ਕਿ ਸ਼ਾਇਦ ਅਮਨਦੀਪ ਸਕੂਲ ਸਬੰਧੀ ਕੋਈ ਸ਼ਿਕਾਇਤ ਕਰਨ ਲੱਗਾ ਹੈ । ਮੁੱਖ-ਅਧਿਆਪਕ ਨੇ ਰਤਾ ਸਖ਼ਤ ਸ਼ਬਦਾਂ ਵਿੱਚ ਕਿਹਾ, 'ਪਹਿਲਾਂ ਇਨਾਮ ਲੈ-ਲੈ, ਬਾਕੀ ਜੋ ਗੱਲ ਕਰਨੀ ਏਂ, ਸਮਾਗਮ ਦੇ ਮਗਰੋਂ ਕਰ ਲਈ ।'

ਮੁੱਖ ਪਰਾਹੁਣੇ ਨੇ ਮੁੱਖ-ਅਧਿਆਪਕ ਦੀ ਗੱਲ ਨਾ ਸੁਣਦਿਆਂ ਕਿਹਾ, 'ਦੱਸ ਕਾਕਾ ਕੀ ਗੱਲ ਏ ?'

ਅਮਨਦੀਪ ਨੇ ਬੜੇ ਸਤਿਕਾਰ ਨਾਲ ਬੇਨਤੀ ਕੀਤੀ, 'ਜੀ ਮੈਂ ਪਹਿਲੇ ਨੰਬਰ ਤੇ ਨਹੀਂ ਹਾਂ । ਪਹਿਲੇ ਨੰਬਰ ਤੇ ਚਰਨਦੀਪ ਹੈ । ਆਹ ਵੇਖੋ ਮੇਰਾ ਪਰਚਾ । ਇਸ ਵਿੱਚ ਇੱਕ ਪ੍ਰਸ਼ਨ ਦੇ ਨੰਬਰ ਦੋ ਵਾਰੀ ਲੱਗੇ ਹੋਏ ਹਨ ।'

ਮੁੱਖ-ਅਧਿਆਪਕ ਨੇ ਕਿਹਾ, 'ਹੁਣ ਇਹ ਝਮੇਲਾ ਨਾ ਪਾ । ਹੁਣ ਇਨਾਮ ਲੈ-ਲੈ । ਇਹ ਫ਼ੈਸਲਾ ਫੇਰ ਕਰ ਲਵਾਂਗੇ ।'

ਅਮਨਦੀਪ ਨੇ ਫੇਰ ਹੱਥ ਜੋੜ ਕੇ ਬੇਨਤੀ ਕੀਤੀ, 'ਨਹੀਂ ਜੀ, ਮੈਂ ਪਹਿਲਾ ਇਨਾਮ ਨਹੀਂ ਲੈਣਾ । ਮੈਂ ਦੂਜੇ ਨੰਬਰ ਤੇ ਆਇਆ ਹਾਂ । ਦੂਜੇ ਨੰਬਰ ਦੇ ਇਨਾਮ ਦਾ ਹੀ ਮੈਂ ਹੱਕਦਾਰ ਹਾਂ । ਮੈਂ ਪਹਿਲਾ ਇਨਾਮ ਨਹੀਂ ਲੈਣਾ । ਮੈਂ ਚਰਨਦੀਪ ਦਾ ਹੱਕ ਨਹੀਂ ਮਾਰਨਾ । ਅਧਿਆਪਕ ਜੀਓ ! ਆਪ ਜੀ ਨੇ ਤਾਂ ਇਹ ਸਿੱਖਿਆ ਦਿੱਤੀ ਹੋਈ ਹੈ ਕਿ ਕਿਸੇ ਦਾ ਹੱਕ ਨਹੀਂ ਮਾਰਨਾ । ਮੈਂ ਤੁਹਾਡੀ ਸਿੱਖਿਆ ਤੇ ਹੀ ਚੱਲ ਕੇ ਇਉਂ ਕਹਿ ਰਿਹਾਂ ਹਾਂ ।'

ਮੁੱਖ ਪਰਾਹੁਣੇ ਨੇ ਪਰਚਾ ਫੜ ਕੇ ਮੁੱਖ-ਅਧਿਆਪਕ ਨੂੰ ਫੜਾਇਆ ਤੇ ਪੜਤਾਲ ਕਰਨ ਲਈ ਕਿਹਾ । ਮੁੱਖ-ਅਧਿਆਪਕ ਨੇ ਪਰਚਾ ਵੇਖਿਆ । ਨੰਬਰਾਂ ਦੀ ਪੜਤਾਲ ਕੀਤੀ ਤੇ ਕਿਹਾ, 'ਠੀਕ, ਇੱਕ ਪ੍ਰਸ਼ਨ ਦੇ ਨੰਬਰ ਦੋ ਵਾਰੀ ਲੱਗੇ ਹੋਏ ਹਨ ।'

ਅਮਨਦੀਪ ਦੀ ਬੇਨਤੀ ਸਵੀਕਾਰ ਕਰਕੇ ਪਹਿਲਾ ਇਨਾਮ ਚਰਨਦੀਪ ਨੂੰ ਦਿੱਤਾ ਗਿਆ । ਪੰਡਾਲ ਵਿੱਚ ਬੈਠੇ ਸਾਰੇ ਦਰਸ਼ਕ ਹੈਰਾਨ ਵੀ ਹੋਏ ਅਤੇ ਖ਼ੁਸ਼ ਵੀ । ਅਮਨਦੀਪ ਦਾ ਪਿਤਾ ਤਾਂ ਖ਼ੁਸ਼ੀ ਨਾਲ ਉੱਛਲਣ ਲੱਗ ਪਿਆ ।

ਇਨਾਮ ਵੰਡ ਕੇ ਮੁੱਖ-ਪਰਾਹੁਣੇ ਨੇ ਕਿਹਾ, 'ਮੈਂ ਆਪਣੇ ਜੀਵਨ ਵਿੱਚ ਪਹਿਲਾ ਬੱਚਾ ਵੇਖਿਆ ਹੈ ਜਿਸ ਨੇ ਆਪਣਾ ਇਨਾਮ ਆਪਣੇ ਮੁਕਾਬਲੇ ਤੇ ਆਏ ਨੂੰ ਦੇ ਦਿੱਤਾ ਹੈ । ਇਸ ਤੋਂ ਅਮਨਦੀਪ ਕੋਲੋਂ ਪੱਕੀ ਆਸ ਬਣਦੀ ਹੈ ਕਿ ਦੇਸ਼ ਦੀ ਨਵੀਂ ਪਨੀਰੀ ਦੇਸ਼ ਨੂੰ ਜ਼ਰੂਰ ਸਵਰਗ

ਬਣਾ ਦੇਵੇਗੀ । ਮੈਂ ਇੱਥੇ ਆਏ ਬੱਚਿਆਂ ਨੂੰ ਹੀ ਨਹੀਂ, ਸਭ ਨੂੰ ਇਹ ਸਿੱਖਿਆ ਲੈਣ ਦੀ ਬੇਨਤੀ ਕਰਦਾ ਹਾਂ । ਮੈਂ ਸੌ ਰੁਪਿਆ ਆਪਣੇ ਕੋਲੋਂ ਅਮਨਦੀਪ ਨੂੰ ਇਨਾਮ ਦਿੰਦਾ ਹਾਂ ।' ਇਹ ਕਹਿ ਕੇ ਮੁੱਖ ਪਰਾਹੁਣੇ ਨੇ ਅਮਨਦੀਪ ਨੂੰ ਬੜੇ ਪਿਆਰ ਨਾਲ ਸੌ ਰੁਪਿਆ ਦਿੱਤਾ । ਇਉਂ ਅਸੀਸ ਦਿੱਤੀ, 'ਬੇਟਾ ! ਤੂੰ ਸਦਾ ਹੀ ਇਉਂ ਆਪਣੇ ਇਹੋ ਜਿਹੇ ਆਦਰਸ਼ ਪਾਲਦਾ ਰਹੇਂ । ਤੇਰੇ ਮਾਪੇ ਵੀ ਬਹੁਤ-ਬਹੁਤ ਵਧਾਈ ਦੇ ਹੱਕਦਾਰ ਹਨ ।'

ਪੰਡਾਲ ਤਾੜੀਆਂ ਨਾਲ ਗੂੰਜ ਉੱਠਿਆ । ਆਏ ਦਰਸ਼ਕ ਇਸ ਬਾਲਕ ਨੂੰ ਉੱਠ-ਉੱਠ ਕੇ ਵੇਖ ਰਹੇ ਸਨ । ਉਸ ਦਾ ਪਿਤਾ ਖ਼ੁਸ਼ੀ ਵਿੱਚ ਫੁੱਲਿਆ ਨਹੀਂ ਸੀ ਸਮਾ ਰਿਹਾ ।

## ਅਭਿਆਸ

1. **ਲਿਖੋ**—ਇਸ ਤੋਂ ਆਸ ਬਣਦੀ ਹੈ ਕਿ ਦੇਸ਼ ਦੀ ਨਵੀਂ ਪਨੀਰੀ ਦੇਸ਼ ਨੂੰ ਸਵਰਗ ਬਣਾ ਦੇਵੇਗੀ ।
2. **ਦੱਸੋ**—(1) ਕਿਹੜਾ ਸਮਾਗਮ ਹੋ ਰਿਹਾ ਸੀ ?
   (2) ਕਿਸ ਮਜ਼ਮੂਨ ਦੇ ਪਰਚੇ ਨਹੀਂ ਸਨ ਮਿਲੇ ?
   (3) ਐਤਕੀਂ ਹਿਸਾਬ ਵਿੱਚੋਂ ਕੌਣ ਪਹਿਲੇ ਨੰਬਰ ਤੇ ਆਇਆ ਸੀ ?
   (4) ਅਮਨਦੀਪ ਦੇ ਕਿੰਨੇ ਨੰਬਰ ਵੱਧ ਲੱਗੇ ਹੋਏ ਸਨ ?
   (5) ਅਮਨਦੀਪ ਨੇ ਇਨਾਮ ਲੈਣ ਸਮੇਂ ਕੀ ਕਿਹਾ ?
   (6) ਅਮਨਦੀਪ ਕਿਸ ਦਾ ਹੱਕ ਨਹੀਂ ਮਾਰਨਾ ਚਾਹੁੰਦਾ ਸੀ ?
   (7) ਅਮਨਦੀਪ ਨੇ ਕਿਹੜਾ ਇਨਾਮ ਲਿਆ ?
   (8) ਮੁੱਖ-ਪਰਾਹੁਣੇ ਨੇ ਅਮਨਦੀਪ ਨੂੰ ਕੀ ਇਨਾਮ ਦਿੱਤਾ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   ਦਾ, ਤੇ, ਨੂੰ, ਤਾਂ, ਦੀ ।
   (1) ਮੈਂ ਦੂਜੇ ਨੰਬਰ .............. ਆਇਆ ਹਾਂ ।
   (2) ਮੈਂ ਚਰਨਦੀਪ ............. ਹੱਕ ਨਹੀਂ ਮਾਰਨਾ ।
   (3) ਅਮਨਦੀਪ ਦਾ ਪਿਤਾ ............... ਖ਼ੁਸ਼ੀ ਨਾਲ ਉਛਲਣ ਲੱਗ ਪਿਆ ।
   (4) ਉਸ .............. ਉਸ ਦਾ ਹੱਕ ਮਿਲਣਾ ਚਾਹੀਦਾ ਹੈ ।
   (5) ਇਨਾਮਾਂ ................ ਵੰਡ ਅਰੰਭ ਹੋਈ ।
4. **ਦਿੱਤੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**
   ਇਨਾਮ, ਹੱਕ, ਆਰੰਭ, ਸਵਾਗਤੀ ਗੀਤ, ਬੇਨਤੀ ।

5. ਵਾਕ ਪੂਰੇ ਕਰੋ :-

(1) ਅਮਨਦੀਪ ਆਪਣੇ ਨਾਲ ਹਿਸਾਬ ਦਾ ਪਰਚਾ .............. ।

(2) ਅਮਨਦੀਪ ਦੀ ਬੇਨਤੀ ਸਵੀਕਾਰ ਕਰਕੇ ............ ।

(3) ਆਪ ਜੀ ਨੇ ਤਾਂ ਸਿੱਖਿਆ ਦਿੱਤੀ ਹੈ ਕਿ .............. ।

(4) ਮੁੱਖ-ਅਧਿਆਪਕ ਤੇ ਅਧਿਆਪਕ ਡਰ ਗਏ ਕਿ .............. ।

(5) ਉਸ ਦੇ ਪਿਤਾ ਨੂੰ ਵੀ ਇਸ ਸਮਾਗਮ .............. ।

6. (ੳ) ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ :-

ਪਰਾਹੁਣਾ — ਪਰਾਹੁਣੇ

ਗਹਿਣਾ — ..........................

ਝਰਨਾ — ..........................

ਪਰਚਾ — ..........................

ਖਿਡੌਣਾ — ..........................

ਗਮਲਾ — ..........................

ਸੋਹਣਾ — ..........................

(ਅ) ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :-

ਕੱਟ — ਕੱਟਣਾ

ਹੱਸ — ..........................

ਵੱਧ — ..........................

ਖੱਟ — ..........................

ਵੱਸ — ..........................

ਵੱਗ — ..........................

(ੲ) ਦਿੱਤੇ ਉਦਾਹਰਣ ਵਾਂਗ ਸ਼ਬਦਾਂ ਅੱਗੇ ਹੋਰ ਸ਼ਬਦ ਲਿਖੋ :-

ਮਾਰ ਮਾਰਿਆ

ਹਾਰ — ..........................

ਤਾਰ — ..........................

ਉਤਾਰ — ..........................

ਚਾਰ — ..........................



## ਪਾਠ ਪੰਜੀਵਾਂ

# ਮੁੱਲ ਪਾਉਣ ਦਿਓ



ਪੰਜ ਵਿੱਦਿਆਰਥੀ ਆਪਣੇ ਅਧਿਆਪਕ ਨਾਲ ਸ੍ਰੀ ਅਨੰਦਪੁਰ ਸਾਹਿਬ ਵੱਲ ਜਾ ਰਹੇ ਸਨ । ਇਹ ਸਾਰੇ ਬੱਸ ਰਾਹੀਂ ਗੜ੍ਹਸ਼ੰਕਰ ਦੇ ਰਾਹ ਸਤਲੁਜ ਦੇ ਕੰਢੇ ਪੁੱਜੇ । ਉਨ੍ਹਾਂ ਇਹ ਦਰਿਆ ਬੇੜੀ ਰਾਹੀਂ ਪਾਰ ਕਰਨਾ ਸੀ । ਬੇੜੀ ਕੰਢੇ ਤੇ ਖੜੀ ਸੀ । ਮਲਾਹ ਸਵਾਰੀਆਂ ਉਡੀਕ ਰਿਹਾ ਸੀ । ਅਧਿਆਪਕ ਨੇ ਕਿਹਾ, 'ਅਸੀਂ ਛੇ ਸਵਾਰੀਆਂ ਤਾਂ ਹਾਂ । ਹੋਰ ਸਵਾਰੀਆਂ ਹੁਣ ਐਸ ਵੇਲੇ ਕਿੱਥੋਂ ਆਉਣੀਆਂ ਹਨ । ਸਾਨੂੰ ਲੰਘਾ ਦੇ । ਅਸੀਂ ਅੱਗੇ ਹੀ ਪੱਛੜ ਗਏ ਹਾਂ ।'

'ਸਰਕਾਰ ! ਹੋਰ ਚਾਰ ਸਵਾਰੀਆਂ ਉਡੀਕ ਲੈਣ ਦਿਓ', ਮਲਾਹ ਨੇ ਬੇਨਤੀ ਕੀਤੀ ।

'ਤੂੰ ਸਾਡੇ ਕੋਲੋਂ ਹੀ ਵੱਧ ਪੈਸੇ ਲੈ ਲਈਂ । ਚੱਲ ਤੋਰ ਬੇੜੀ ਨੂੰ', ਸਾਰੇ ਬੇੜੀ ਵਿੱਚ ਬੈਠ ਗਏ । ਮਲਾਹ ਨੇ ਬੇੜੀ ਅੱਗੇ ਤੋਰ ਲਈ । ਦਰਿਆ ਦੇ ਪਾਣੀ ਉੱਤੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ ਜਿਸ ਕਰਕੇ ਇਉਂ ਲਗਦਾ ਸੀ ਜਿਵੇਂ ਦਰਿਆ ਉੱਤੇ ਸੋਨੇ ਦੀਆਂ ਤਾਰਾਂ ਖਿਲਰੀਆਂ ਹੋਈਆਂ ਹੋਣ । ਬੇੜੀ ਮੁਰਗਾਬੀ ਵਾਂਗ ਤਰਦੀ ਜਾ ਰਹੀ ਸੀ ।

ਬੇੜੀ ਦੀ ਚਾਲ ਹੌਲੀ ਹੋ ਗਈ । ਮਲਾਹ ਨੇ ਕਿਹਾ, 'ਸਰਕਾਰ ਅੱਗੇ ਬਰੇਤੀ ਆ ਗਈ ਹੈ । ਪਾਣੀ ਪੇਤਲਾ ਹੈ ਅਤੇ ਤਰ ਨਹੀਂ ਸਕਦੀ, ਇਸ ਲਈ ਤੁਸੀਂ ਸਾਰੇ ਜੁੱਤੀਆਂ ਬੇੜੀ ਵਿੱਚ ਰੱਖ ਕੇ ਉੱਤਰ ਜਾਓ । ਬਰੇਤੀ ਲੰਘਾ ਕੇ ਫੇਰ ਬੈਠ ਜਾਇਓ । ਸਾਰੇ ਵਿਦਿਆਰਥੀ ਆਪਣੀਆਂ ਜੁੱਤੀਆਂ ਬੇੜੀ ਵਿੱਚ ਲਾਹ ਕੇ ਉਤਰ ਗਏ । ਅਧਿਆਪਕ ਵੀ ਅਪਣੇ ਬੂਟ ਲਾਹੁਣ ਲੱਗਾ, ਪਰ ਮਲਾਹ ਨੇ ਕਿਹਾ, 'ਜੀ ਤੁਸੀਂ ਬੈਠੇ ਰਹੋ । ਤੁਹਾਨੂੰ ਬੂਟ ਲਾਹੁਣੇ ਪੈਣਗੇ । ਮੈਂ ਧੱਕਾ ਲਾ ਕੇ ਲੈ ਜਾਵਾਂਗਾ ।'

ਮਲਾਹ ਪੇਤਲੇ ਪਾਣੀ ਵਿੱਚ ਬੇੜੀ ਨੂੰ ਅੱਗੇ ਧੱਕਣ ਲੱਗਾ । ਵਿੱਦਿਆਰਥੀ ਪੈਦਲ ਬਰੇਤੀ ਵਿੱਚ ਚਲੇ ਗਏ । ਮਲਾਹ ਬਰੇਤੀ ਦੇ ਦੁਆਲਿਉਂ ਦੀ ਬੇੜੀ ਲੈ ਜਾ ਕੇ ਬਰੇਤੀ ਦੇ ਅੱਗੇ ਬੇੜੀ ਖੜੀ ਕਰਨਾ ਚਾਹੁੰਦਾ ਸੀ ਤਾਂ ਜੋ ਵਿੱਦਿਆਰਥੀ ਉੱਥੋਂ ਦੀ ਬੇੜੀ ਵਿੱਚ ਚੜ੍ਹ ਜਾਣ ।

ਮਲਾਹ ਜਦ ਬੇੜੀ ਬਰੇਤੀ ਦੇ ਸੱਜੇ ਪਾਸਿਉਂ ਦੀ ਲੰਘਾਉਣ ਲੱਗਾ, ਤਾਂ ਉੱਥੇ ਡੁੰਮ ਆ ਗਿਆ । ਮਲਾਹ ਨੂੰ ਇਸ ਡੁੰਮ ਦਾ ਬਿਲਕੁਲ ਗਿਆਨ ਨਹੀਂ ਸੀ । ਮਲਾਹ ਘਬਰਾ ਗਿਆ । ਮਲਾਹ ਨੇ ਪਾਣੀ ਵਿੱਚ ਚੁੱਭੀ ਮਾਰੀ ਅਤੇ ਆਪਣੇ ਸਿਰ ਨਾਲ ਬੇੜੀ ਐਨੇ ਜ਼ੋਰ ਦੀ ਧੱਕੀ ਕਿ ਬੇੜੀ ਬਰੇਤੀ ਲਾਗੇ ਆ ਗਈ । ਬੇੜੀ ਘੁੰਮਣ-ਘੇਰੀ ਵਿੱਚੋਂ ਨਿਕਲ ਗਈ ।

ਵਿੱਦਿਆਰਥੀ ਬਰੇਤੀ ਵਿੱਚ ਖੜੇ ਕੰਬੀ ਜਾ ਰਹੇ ਸਨ । ਉਹ ਡਰ

ਰਹੇ ਸਨ ਕਿ ਅਧਿਆਪਕ ਜੀ ਕਿਤੇ ਡੁੱਬ ਨਾ ਜਾਣ । ਜਦ ਮਲਾਹ ਨੇ ਚੁੱਭੀ ਮਾਰੀ ਤਾਂ ਹੋਰ ਵੀ ਡਰ ਗਏ ਸਨ ਕਿ ਮਲਾਹ, ਬੇੜੀ ਅਤੇ ਅਧਿਆਪਕ ਤਿੰਨਾਂ ਨੂੰ ਹੀ ਦਰਿਆ ਆਪਣੀ ਲਪੇਟ ਵਿੱਚ ਲੈ ਲਵੇਗਾ ਤੇ ਇਨ੍ਹਾਂ ਦਾ ਬਚਣਾ ਕੱਠਣ ਹੋ ਜਾਵੇਗਾ ।

ਮਲਾਹ ਦੇ ਬਹੁਤ ਝਰੀਟਾਂ ਆਈਆਂ ਸਨ । ਉਸ ਨੂੰ ਕਿੰਨਾਂ ਚਿਰ ਸਾਹ ਚੜ੍ਹਿਆ ਰਿਹਾ ।

ਵਿੱਦਿਆਰਥੀ ਮਲਾਹ ਦੀ ਬਹਾਦਰੀ ਦੀ ਪ੍ਰਸ਼ੰਸਾ ਕਰ ਰਹੇ ਸਨ । ਪੰਜ ਕੂ ਮਿੰਟ ਅਰਾਮ ਕਰਕੇ ਮਲਾਹ ਨੇ ਕਿਹਾ, 'ਬੈਠੋ ਬੇੜੀ ਵਿੱਚ' । ਸਭ ਨੂੰ ਬਿਠਾ ਕੇ ਉਸ ਨੇ ਬੇੜੀ ਤੋਰ ਲਈ ।

ਵਿੱਦਿਆਰਥੀਆਂ ਨੇ ਆਪਣੇ ਆਪ ਨਾਲ ਫੈਸਲਾ ਕੀਤਾ ਕਿ ਮਲਾਹ ਨੇ ਆਪਣੀ ਜਾਨ ਤੇ ਖੇਡ ਕੇ ਸਾਡੇ ਅਧਿਆਪਕ ਦੀ ਜਾਨ ਬਚਾਈ ਹੈ । ਸਾਨੂੰ ਘੱਟੋ ਘੱਟ ਇੱਕ ਸੌ ਰੁਪਿਆ ਇਨਾਮ ਇਸ ਨੂੰ ਦੇਣਾ ਚਾਹੀਦਾ ਹੈ ।

ਅਧਿਆਪਕ ਵੀ ਮਲਾਹ ਦਾ ਸੌ-ਸੌ ਧੰਨਵਾਦ ਕਰ ਰਿਹਾ ਸੀ ।

ਬੇੜੀ ਕੰਢੇ ਲਗੀ । ਸਾਰੇ ਵਿੱਦਿਆਰਥੀ ਅਧਿਆਪਕ ਸਮੇਤ ਉੱਤਰੇ । ਅਧਿਆਪਕ ਨੇ ਦਸਾਂ ਸਵਾਰੀਆਂ ਦਾ ਕਰਾਇਆ ਦਿੱਤਾ । ਮਲਾਹ ਨੇ ਕਰਾਇਆ ਲੈਂਦਿਆਂ ਕਾਹਲੀ ਨਾਲ ਕਿਹਾ, 'ਜੀ ਮੈਂ ਜਾਨ ਤੇ ਖੇਡ ਕੇ ਬੇੜੀ ਡੁੱਬਣੋਂ ਬਚਾਈ ਹੈ । ਆਪ ਦੀ ਜਾਨ ਬਚਾਈ ਹੈ । ਇਸ ਲਈ ਕੁਝ ਇਨਾਮ ਤਾਂ ਦਿਓ । ਬਹੁਤ ਨਹੀਂ ਤਾਂ ਇੱਕ ਰੁਪਿਆ ਤਾਂ ਹੋਰ ਦਿਓ ।'

ਵਿੱਦਿਆਰਥੀਆਂ ਨੇ ਕਿਹਾ, 'ਮਲਾਹ ਸਾਹਿਬ ! ਤੁਸੀਂ ਆਪਣੇ ਕੀਤੇ ਚੰਗੇ ਕੰਮ ਦਾ ਆਪ ਹੀ ਮੁੱਲ ਪਾ ਕੇ ਆਪਣਾ ਮੁੱਲ ਘਟਾ ਲਿਆ ਹੈ । ਸਦਾ ਮੁੱਲ ਦੂਜੇ ਨੂੰ ਪਾਉਣ ਦਾ ਸਮਾਂ ਦੇਈਦਾ ਹੈ । ਮੁੱਲ ਦੂਜੇ ਤੋਂ ਪੁਆਈਦਾ ਹੈ, ਆਪ ਨਹੀਂ ਪਾਈਦਾ ।'

ਮਲਾਹ ਨੇ ਸਿਆਣਿਆਂ ਵਾਂਗ ਕਿਹਾ, 'ਕਾਕਾ ! ਅੱਜ ਕੌਣ ਕਿਸੇ ਦਾ ਮੁੱਲ ਪਾਉਂਦਾ ਹੈ ?'

'ਤੁਸੀਂ ਰਤਾ ਕੁ ਸਾਨੂੰ ਵੀ ਮੁੱਲ ਪਾਉਣ ਦੇਣਾ ਸੀ । ਪਤਾ ਹੈ ਅਸੀਂ

ਤੁਹਾਡਾ ਕੀ ਮੁੱਲ ਪਾ ਰਹੇ ਸਾਂ ?' ਵਿੱਦਿਆਰਥੀਆਂ ਨੇ ਕਿਹਾ ।

'ਬੱਸ ਇਹੋ ਹੀ ਸੋਚ ਰਹੇ ਹੋਵੋਗੇ ਕਿ ਇਸ ਨੂੰ ਸ਼ਾਬਾਸ਼ ਦਿੱਤੀ ਜਾਵੇ । ਹੋਰ ਕੀ ਤੁਸੀਂ ਮੁੱਲ ਪਾਉਣਾ ਸੀ', ਮਲਾਹ ਨੇ ਉੱਤਰ ਦਿੱਤਾ ।

'ਨਹੀਂ । ਤੂੰ ਆਪਣੀ ਬਹਾਦਰੀ ਦਾ ਆਪ ਮੁੱਲ ਪਾ ਕੇ ਕੁੱਲ ਇੱਕ ਰੁਪਿਆ ਮੰਗਿਆ ਹੈ । ਅਸੀਂ ਤੈਨੂੰ ਸੌ ਰੁਪਿਆ ਦੇਣ ਦਾ ਫੈਸਲਾ ਕੀਤਾ ਸੀ', ਵਿੱਦਿਆਰਥੀਆਂ ਨੇ ਕਿਹਾ ।

'ਹੈਂ ! ਸੌ ?' ਮਲਾਹ ਨੇ ਹੈਰਾਨੀ ਨਾਲ ਕਿਹਾ ।

'ਹਾਂ ਸੌ ।' ਵਿੱਦਿਆਰਥੀਆਂ ਨੇ ਉੱਤਰ ਦਿੱਤਾ ।

'ਹੁਣ ਤੁਸੀਂ ਕੀ ਦੇਣਾ ਹੈ ?' ਮਲਾਹ ਨੇ ਪੁੱਛਿਆ ।

'ਜੋ ਤੂੰ ਮੰਗਿਆ ਏ', ਵਿੱਦਿਆਰਥੀਆਂ ਨੇ ਕਿਹਾ ।

'ਹੁਣ ਪੰਜ ਹੀ ਦੇ ਦਿਓ', ਮਲਾਹ ਨੇ ਤਰਲਾ ਕੀਤਾ ।

'ਨਹੀਂ', ਵਿੱਦਿਆਰਥੀਆਂ ਨੇ ਉੱਤਰ ਦਿੱਤਾ ।

'ਪੰਜ ਮੈਂ ਦਿੰਦਾ ਹਾਂ, ਪਰ ਅੱਗੇ ਤੋਂ ਕਦੀ ਆਪਣਾ ਮੁੱਲ ਆਪ ਨਾ ਪਾਈਂ, ਭਾਵੇਂ ਕੁਝ ਪਿਆ ਹੋਵੇ ।' ਅਧਿਆਪਕ ਨੇ ਪੰਜ ਰੁਪੈ ਦਿੰਦਿਆਂ ਕਿਹਾ ।

## ਅਭਿਆਸ

1. **ਲਿਖੋ**—ਸਦਾ ਮੁੱਲ ਦੂਜੇ ਨੂੰ ਪਾਉਣ ਦਾ ਸਮਾਂ ਦੇਈਦਾ ਹੈ । ਮੁੱਲ ਦੂਜੇ ਤੋਂ ਪੁਆਈਦਾ ਹੈ. ਆਪ ਨਹੀਂ ਪਾਈਦਾ ।
2. **ਦੱਸੋ**—(1) ਕਿੰਨੇ ਵਿੱਦਿਆਰਥੀ ਅਨੰਦਪੁਰ ਸਾਹਿਬ ਵੱਲ ਜਾ ਰਹੇ ਸਨ ?
   (2) ਉਨ੍ਹਾਂ ਦੇ ਨਾਲ ਕੌਣ ਸੀ ?
   (3) ਉਹ ਕਿਹੜਾ ਦਰਿਆ ਪਾਰ ਕਰਨਾ ਚਾਹੁੰਦੇ ਸਨ ?
   (4) ਮਲਾਹ ਬੇੜੀ ਕਿਉਂ ਨਹੀਂ ਸੀ ਤੋਰਦਾ ?
   (5) ਬੇੜੀ ਦਰਿਆ ਵਿੱਚ ਕਿਵੇਂ ਤਰ ਰਹੀ ਸੀ ?
   (6) ਬੇੜੀ ਦੇ ਰਾਹ ਵਿੱਚ ਕੀ ਆ ਗਿਆ ?
   (7) ਬੇੜੀ ਵਿੱਚ ਕੌਣ ਬੈਠਾ ਰਿਹਾ ?
   (8) ਬੇੜੀ ਕਿਉਂ ਡੁੱਬਣ ਲੱਗੀ ਸੀ ?
   (9) ਮਲਾਹ ਨੇ ਬੇੜੀ ਕਿਵੇਂ ਘੁੰਮਣ ਘੇਰੀ ਵਿੱਚੋਂ ਕੱਢੀ ?

(10) ਵਿੱਦਿਆਰਥੀ ਕਿੰਨਾ ਇਨਾਮ ਦੇਣਾ ਚਾਹੁੰਦੇ ਸਨ ?

(11) ਮਲਾਹ ਨੇ ਕੀ ਇਨਾਮ ਮੰਗਿਆ ?

(12) ਅਧਿਆਪਕ ਨੇ ਕਿੰਨਾ ਇਨਾਮ ਦਿੱਤਾ ?

(13) ਇਸ ਤੋਂ ਕੀ ਸਿੱਖਿਆ ਮਿਲਦੀ ਹੈ ?

3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**
ਝਰੀਟਾਂ. ਸਮਾਂ. ਪ੍ਰਸ਼ੰਸਾ. ਬੇੜੀ. ਚੁੱਭੀ ।

(1) ਵਿੱਦਿਆਰਥੀ ਮਲਾਹ ਦੀ ............ ਕਰ ਰਹੇ ਸਨ ।

(2) ਮਲਾਹ ਨੇ ਪਾਣੀ ਵਿੱਚ ................ ਮਾਰੀ ।

(3) ਮਲਾਹ ਦੇ ਬਹੁਤ .............. ਆਈਆਂ ਸਨ ।

(4) ਮੈਂ ਜਾਨ ਤੇ ਖੇਡ ਕੇ ................. ਡੁਬਣੋਂ ਬਚਾਈ ਹੈ ।

(5) ਸਦਾ ਦੂਜੇ ਨੂੰ ਮੁੱਲ ਪਾਉਣ ਦਾ ............ ਦੇਈਦਾ ਹੈ ।

4. **ਦਿੱਤੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :-** ਮੁੱਲ. ਰੁਪਿਆ. ਮਲਾਹ. ਬੇੜੀ. ਇਨਾਮ ।

5. **ਦਿੱਤੇ ਉਦਾਹਰਣ ਅਨੁਸਾਰ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :-**

| | | |
|---|---|---|
| ਵਿੱਦਿਆਰਥੀ | — | ਵਿੱਦਿਆਰਥੀਆਂ |
| ਸਵਾਰੀ | — | ............................ |
| ਲੱਲਾੜੀ | — | ............................ |
| ਵਿਉਪਾਰੀ | — | ............................ |
| ਕਟਾਰੀ | — | ............................ |
| ਪਟਾਰੀ | — | ............................ |
| ਗਰਾਰੀ | — | ............................ |
| ਲਾਰੀ | — | ............................ |
| ਅਟਾਰੀ | — | ............................ |

6. **ਵਾਕ ਪੂਰੇ ਕਰੋ :—**

(1) ਮੁੱਲ ਦੂਜੇ ਤੋਂ ਪੁਆਈਦਾ ਹੈ ........... ।

(2) ਆਪਣੇ ਸਿਰ ਨਾਲ ਬੇੜੀ ਐਨੇ ਜ਼ੋਰ ਦੀ ਧੱਕੀ ਕਿ ............ ।

(3) ਅੱਗੋਂ ਤੋਂ ਕਦੀ ਆਪਣਾ ਮੁੱਲ ਆਪ ਨਾ ਪਾਈਂ ਭਾਵੇਂ ........... ।

(4) ਪਤਾ ਹੈ ਅਸੀਂ ਤੁਹਾਡਾ ਕੀ ............... ।

(5) ਅਧਿਆਪਕ ਵੀ ਮਲਾਹ ਦਾ ਸੌ ਸੌ ............. ।

7. **ਕਰੋ**—ਮਲਾਹ ਤੇ ਵਿੱਦਿਆਰਥੀਆਂ ਦੀ ਗੱਲ-ਬਾਤ ਨੂੰ ਅਭੀਨੇ ਕਰਕੇ ਪ੍ਰਗਟਾਓ ।



ਪਾਠ ਛੱਬੀਵਾਂ

# ਸ਼ਾਬਾ ਵਈ ਸ਼ਾਬਾ



ਸ਼ਾਬਾ ਵਈ ਸ਼ਾਬਾ ।
ਵੱਲੇ ਵਈ ਵੱਲੇ ।
ਟੋਲੀ ਸਾਡੀ,
ਹੋਰ ਤੇਜ਼ ਚੱਲੇ ।

ਉੱਠਣਾ ਹੈ ਸਵੇਰੇ,
ਪੰਧ ਨੇ ਲੰਮੇਰੇ,
ਰਾਹ ਨੇ ਅੰਨ੍ਹੇਰੇ,
ਕੰਮ ਨੇ ਵਧੇਰੇ,
ਰਲ ਕੇ ਹੈ ਜਾਣਾ,
ਜਾਣਾ ਨਹੀਂ ਇਕੱਲੇ ।

ਵੱਧਣਾ ਹੈ ਅਗੇਰੇ,
ਕਰਨੇ ਨਹੀਂ ਡੇਰੇ,
ਉਪਜੇਗੀ ਮਹਿਕ,
ਚਾਰ ਚੁਫੇਰੇ,
ਤੁਰਾਂਗੇ ਆਪਾਂ ਜੇ,
ਤਰੈ-ਰੰਗੇ ਥੱਲੇ ।

ਹੱਸਦੇ ਚਲਾਂਗੇ ।
ਟੱਪਦੇ ਚਲਾਂਗੇ ।
ਸੇਵ ਕਮਾਉਣੀ,
ਦੱਸਦੇ ਚਲਾਂਗੇ ।
ਕਿ ਸਾਡੀ ਝਾਲ,
ਅੱਜ ਕਿਹੜਾ ਝੱਲੇ ।

ਪੜ੍ਹਦੇ ਚਲਾਂਗੇ ।
ਪੜ੍ਹਾਂਦੇ ਚਲਾਂਗੇ ।
ਟੋਏ ਟਿੱਬੇ ਸਭ,
ਹਟਾਂਦੇ ਚਲਾਂਗੇ ।
ਸੋਧਾਂਗੇ ਸਭ,
ਜੋ ਹਨ ਕੁਵੱਲੇ ।

ਰੁਸਿਆਂ ਨੂੰ ਹੁਣ,
ਮਨਾਂਦੇ ਚਲਾਂਗੇ ।
ਡਿੱਗਿਆਂ ਨੂੰ ਹੁਣ,
ਉਠਾਂਦੇ ਚਲਾਂਗੇ ।
ਸਾਡੇ ਜੁਆਨਾਂ ਨੂੰ,
ਹੁਣ ਕਿਹੜਾ ਠੱਲੇ



ਸ਼ਾਬਾ ਵਈ ਸ਼ਾਬਾ ।

ਵੱਲੇ ਵਈ ਵੱਲੇ ।

ਸਾਡੀ ਟੋਲੀ,

ਹੋਰ ਤੇਜ਼ ਚਲੇ ।

ਰਲ ਕੇ ਹੈ ਜਾਣਾ,

ਜਾਣਾ ਨਹੀਂ ਇਕੱਲੇ ।

ਤਾਹੀਉਂ ਹੋਵਾਂਗੇ,

ਆਪਾਂ ਸੁਖੱਲੇ ।

ਤੁਰੇ ਜੇ ਆਪਾਂ,

ਤਰੈ-ਰੰਗੇ ਥੱਲੇ ।

## ਅਭਿਆਸ

1. **ਲਿਖੋ—** ਰਲ ਕੇ ਹੈ ਜਾਣਾ

   ਜਾਣਾ ਨਹੀਂ ਇਕੱਲੇ ।

   ਤਾਹੀਉਂ ਹੋਵਾਂਗੇ

   ਆਪਾਂ ਸੁੱਖਲੇ ।

   ਤੁਰੇ ਜੇ ਆਪਾਂ

   ਤਰੈ-ਰੰਗੇ ਥੱਲੇ ।

2. **ਦੱਸੋ—** (1) ਆਪਾਂ ਕੱਦ ਉੱਠਣਾ ਹੈ ?

   (2) ਪੰਧ ਕਿਹੋ ਜਿਹੇ ਹਨ ?

   (3) ਚਾਰ ਚੁਫੇਰੇ ਕੀ ਉਪਜੇਗਾ ?

   (4) ਕੀ ਕਰਦੇ ਚੱਲਾਂਗੇ ?

   (5) ਰੁੱਸਿਆਂ ਨੂੰ ਕੀ ਕਰਾਂਗੇ ?

3. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :-**

ਸਵੇਰਾ — ਸਵੇਰੇ

ਲੰਮੇਰਾ — ............................

| | | |
|---|---|---|
| ਅਨ੍ਹੇਰਾ | — | ........................... |
| ਵਧੇਰਾ | — | ........................... |
| ਅਗੇਰਾ | — | ........................... |
| ਚੁਫੇਰਾ | — | ........................... |
| ਹੱਸਦਾ | — | ਹਸਾਂਦੇ |
| ਟੱਪਦਾ | — | ........................... |
| ਹੱਟਦਾ | — | ........................... |
| ਨੱਸਦਾ | — | ........................... |
| ਪੜ੍ਹਦਾ | — | ........................... |
| ਕਰਦਾ | — | ........................... |
| ਮਨਦਾ | — | ........................... |
| ਚੜ੍ਹਦਾ | — | ........................... |

4. **ਖ਼ਾਲੀ ਥਾਂ ਭਰੋ**—(1) ਰੁੱਸਿਆਂ ਨੂੰ ਹੁਣ ............ ।

(2) ਡਿੱਗਿਆਂ ਨੂੰ ਹੁਣ ............. ।

(3) ਤਾਹੀਂ ਹੋਵਾਂਗੇ ਆਪਾਂ .............. ।

(4) ਟੋਏ ਟਿੱਬੇ .............. ।

5. **ਕਰੋ**—ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ਤੇ ਰਲ ਕੇ ਅਭੀਨੈ ਨਾਲ ਗਾਓ ।



ਪਾਠ ਸਤਾਈਵਾਂ

# ਅਧਿਆਪਕ ਦੀ ਅਸੀਸ



ਚੰਦਰ ਭਾਨ ਰਾਜਕੁਮਾਰ ਸੀ । ਇਸ ਦੀ ਮਾਂ ਮਰ ਗਈ ਅਤੇ ਰਾਜੇ ਨੇ ਹੋਰ ਵਿਆਹ ਕਰਾ ਲਿਆ ।

ਰਾਣੀ ਨੇ ਚੰਦਰ ਭਾਨ ਨੂੰ ਮਰਵਾਉਣ ਦੀ ਵਿਉਂਤ ਬਣਾਈ । ਚੰਦਰ ਭਾਨ ਨੂੰ ਪਤਾ ਲੱਗ ਗਿਆ ।

ਉਹ ਘਰੋਂ ਨਿਕਲ ਤੁਰਿਆ । ਇੱਕ ਵੱਡੇ ਸ਼ਹਿਰ ਵਿੱਚ ਪੁੱਜ ਗਿਆ । ਉੱਥੇ ਇੱਕ ਵੱਡਾ ਹਕੀਮ ਸੀ । ਚੰਦਰ ਭਾਨ ਨੇ ਉਸ ਨੂੰ ਗੁਰੂ ਧਾਰਨ ਦਾ ਮਨ ਬਣਾਇਆ । ਉਹ ਹਕੀਮ ਕੋਲ ਪੁੱਜਾ । ਉਸ ਨੂੰ ਬਾਹਰੋਂ ਹੀ ਪਤਾ ਲੱਗ ਗਿਆ ਕਿ ਉਹ ਦਸਾਂ ਸਾਲਾਂ ਵਿੱਚ ਇੱਕ ਸ਼ਗਿਰਦ ਨੂੰ ਵਿੱਦਿਆ ਸਿਖਾਉਂਦਾ ਹੈ ਅਤੇ ਉਸ ਨੇ ਆਪਣਾ ਸ਼ਗਿਰਦ ਚੁਣ ਲਿਆ ਹੈ ।

ਚੰਦਰ ਭਾਨ ਆਪਣੇ ਆਪ ਨੂੰ ਅਨਪੜ੍ਹ ਦੱਸ ਕੇ ਉਸ ਦੇ ਕੋਲ ਉਸ ਦੇ ਘੋੜੇ ਨੂੰ ਘਾਹ ਪਾਉਣ ਤੇ ਨੌਕਰ ਹੋ ਗਿਆ ।

ਚੰਦਰ ਭਾਨ ਬਹੁਤ ਹੁਸ਼ਿਆਰ ਸੀ । ਉਸ ਨੇ ਆਪਣੇ ਆਪ ਨੂੰ ਮੂਰਖ ਦੱਸ ਕੇ ਇਹ ਪ੍ਰਭਾਵ ਪਾਇਆ ਕਿ ਉਸ ਦੇ ਸਾਹਮਣੇ ਕੋਈ ਜੋ ਮਰਜ਼ੀ ਕਰੇ ਜਾਂ ਬਣਾਵੇ ਉਸ ਨੂੰ ਕੋਈ ਸਮਝ ਨਹੀਂ ਆਉਂਦੀ । ਇਹ ਪ੍ਰਭਾਵ ਉਸ ਨੇ ਹਕੀਮ ਉੱਤੇ ਵੀ ਪਾ ਲਿਆ ।

ਜਦ ਹਕੀਮ ਆਪਣੇ ਚੇਲੇ ਨੂੰ ਸਿੱਖਿਆ ਦਿੰਦਾ, ਤਾਂ ਚੰਦਰ ਭਾਨ ਬਹੁਤ ਮਚਲਾ ਜਿਹਾ ਬਣ ਕੇ ਕੋਲ ਬੈਠ ਜਾਂਦਾ ਅਤੇ ਸਭ ਕੁਝ ਕਾਗਜ਼ ਉੱਤੇ ਲਿਖ ਲੈਂਦਾ ।

ਇਉਂ ਪੂਰੇ ਦਸ ਸਾਲ ਚੰਦਰ ਭਾਨ ਹਕੀਮ ਦੇ ਘੋੜਿਆਂ ਨੂੰ ਘਾਹ ਪਾਉਂਦਾ ਰਿਹਾ ਅਤੇ ਲੁੱਕ ਕੇ ਸਾਰੀ ਵਿੱਦਿਆ ਸਿੱਖਦਾ ਰਿਹਾ । ਉਸ ਦੀ ਇਸ ਚਲਾਕੀ ਦਾ ਕਿਸੇ ਨੂੰ ਪਤਾ ਨਾ ਲੱਗਾ ।

ਚੇਲੇ ਦੀ ਸਿੱਖਿਆ ਪੂਰੀ ਹੋ ਗਈ । ਉਹ ਪੂਰਾ ਹਕੀਮ ਬਣ ਗਿਆ । ਹਕੀਮ ਨੇ ਆਪਣੇ ਚੇਲੇ ਨੂੰ ਬੜੀਆਂ ਅਸੀਸਾਂ ਦੇ ਕੇ ਵਿੱਦਾ ਕੀਤਾ । ਉਸ ਦੇ ਜਾਣ ਮਗਰੋਂ ਚੰਦਰ ਭਾਨ ਨੇ ਆਪਣੀ ਮਾਂ ਨੂੰ ਮਿਲਣ ਦੇ ਬਹਾਨੇ ਛੁੱਟੀ ਲੈ ਲਈ ਅਤੇ ਹਕੀਮ ਕੋਲੋਂ ਆ ਗਿਆ ।

ਚੰਦਰ ਭਾਨ ਬਹੁਤ ਖ਼ੁਸ਼ ਸੀ ਕਿ ਉਹ ਸਾਰੀ ਵਿੱਦਿਆ ਮੁਫ਼ਤ ਲੈ ਆਇਆ ਹੈ ਤੇ ਉਸ ਚੇਲੇ ਨਾਲੋਂ ਵੀ ਬਹੁਤ ਵਧੀਆਂ ਹਕੀਮ ਬਣ ਗਿਆ ਹੈ ।

ਉਸ ਨੇ ਬਹੁਤ ਵੱਡੇ ਸ਼ਹਿਰ ਵਿੱਚ ਬੜੀ ਸ਼ਾਨਦਾਰ ਦੁਕਾਨ ਪਾ ਲਈ । ਉਸ ਨੇ ਦਵਾਈਆਂ ਵੀ ਬਹੁਤ ਵਧੀਆਂ ਬਣਾਈਆਂ ਤੇ ਰੱਖੀਆਂ । ਉਹ ਨਬਜ਼ ਵੇਖ ਕੇ ਦੁੱਖ ਦੱਸਣ ਵਿੱਚ ਵੀ ਕਮਾਲ ਕਰ ਦਿੰਦਾ ਸੀ ਜਿਸ ਕਰਕੇ ਰੋਗੀ ਉਸ ਕੋਲ ਬਹੁਤ ਆਉਣ ਲੱਗ ਪਏ । ਪਰ ਅਰਾਮ ਕਿਸੇ ਨੂੰ ਨਾ ਆਉਣ ਕਰ ਕੇ ਹੌਲੀ-ਹੌਲੀ ਰੋਗੀ ਉਸ ਕੋਲ ਆਉਣੋਂ ਹੱਟ ਗਏ । ਹੌਲੀ-ਹੌਲੀ ਉਸ ਦੀ ਦੁਕਾਨ ਸਬੰਧੀ ਲੋਕ ਇਉਂ ਕਹਿਣ ਲੱਗੇ ਪਏ, 'ਉੱਚੀ ਦੁਕਾਨ, ਫਿੱਕਾ ਪਕਵਾਨ । ਹਕੀਮ

ਵੱਡਾ ਹੈ, ਪਰ ਉਸ ਦੇ ਹੱਥ ਵਿੱਚ ਅਰਾਮ ਨਹੀਂ ।'

ਉਹ ਸਵੇਰੇ ਆ ਕੇ ਦੁਕਾਨ ਤੇ ਬੈਠਦਾ । ਸਾਰੀ ਦਿਹਾੜੀ ਬੈਠਾ ਰਹਿੰਦਾ, ਪਰ ਕੋਈ ਮਰੀਜ਼ ਉਸ ਦੀ ਦੁਕਾਨ ਦੇ ਅੰਦਰ ਨਾ ਵੜਦਾ । ਸਾਰੀ ਦਿਹਾੜੀ ਰੋਗੀਆਂ ਨੂੰ ਉਡੀਕ-ਉਡੀਕ ਕੇ ਉਂਝ ਹੀ ਦੁਕਾਨ ਬੰਦ ਕਰਕੇ ਚਲਾ ਜਾਂਦਾ । ਇਉਂ ਤਿੰਨ ਚਾਰ ਮਹੀਨੇ ਲੰਘ ਗਏ । ਉਸ ਨੂੰ ਆਪਣੀ ਸਾਰੀ ਵਿੱਦਿਆ ਬੇ-ਅਰਥ ਜਾਪਣ ਲੱਗੀ ।

ਇੱਕ ਦਿਨ ਉੱਥੋਂ ਦੀ ਇੱਕ ਸੰਤ ਲੰਘਿਆ । ਦੁਕਾਨ ਦੇ ਅੱਗੇ ਆ ਕੇ ਖੜੋ ਗਿਆ । ਉਹ ਦੁਕਾਨ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ, ਪਰ ਚੰਦਰ ਭਾਨ ਨੂੰ ਉਦਾਸ ਵੇਖ ਕੇ ਬਹੁਤ ਹੈਰਾਨ ।

ਸੰਤ ਨੇ ਚੰਦਰ ਭਾਨ ਤੋਂ ਉਦਾਸੀ ਦਾ ਕਾਰਣ ਪੁੱਛਿਆ । ਚੰਦਰ ਭਾਨ ਨੇ ਆਪਣੀ ਸਾਰੀ ਰਾਮ ਕਹਾਣੀ ਸੰਤ ਨੂੰ ਸੁਣਾ ਦਿੱਤੀ ਕਿ ਕਿਵੇਂ ਉਸ ਨੇ ਘਾਹੀ ਬਣ ਕੇ ਅਤੇ ਮਿਹਨਤ ਕਰਕੇ ਵਿੱਦਿਆ ਪ੍ਰਾਪਤ ਕੀਤੀ ਹੈ । ਕਿਵੇਂ ਹੁਣ ਕੋਈ ਮਰੀਜ਼ ਉਸ ਦੀ ਦੁਕਾਨ ਅੰਦਰ ਨਹੀਂ ਵੜਦਾ ਤੇ ਜੇ ਕੋਈ ਰੋਗੀ ਭੁੱਲ-ਭੁਲੇਖੇ ਮੈਥੋਂ ਦਵਾਈ ਲੈ ਜਾਂਦਾ ਹੈ ਤਾਂ ਉਸ ਨੂੰ ਅਰਾਮ ਹੀ ਨਹੀਂ ਆਉਂਦਾ ।

ਸੰਤ ਮੁਸਕਰਾ ਕੇ ਕਹਿਣ ਲੱਗਾ, 'ਹਕੀਮ ਸਾਹਿਬ ! ਤੁਹਾਡੇ ਕੋਲ ਵਿੱਦਿਆ ਤਾਂ ਹੈ । ਤੁਸੀਂ ਇਸ ਦੀ ਪ੍ਰਾਪਤੀ ਲਈ ਘਾਲਣਾ ਵੀ ਬੜੀ ਕੀਤੀ ਹੈ, ਪਰ ਇਹ ਵਿੱਦਿਆ ਚੋਰੀ ਦੀ ਹੈ । ਉਸਤਾਦ ਨੇ ਆਪ ਤੁਹਾਨੂੰ ਵਿੱਦਿਆ ਨਹੀਂ ਦਿੱਤੀ । ਨਾ ਹੀ ਉਸਤਾਦ ਨੇ ਤੁਹਾਨੂੰ ਅਸੀਸ ਦਿੱਤੀ ਹੈ । ਤੁਸੀਂ ਜਾ ਕੇ ਆਪਣੇ ਗੁਰੂ ਕੋਲੋਂ ਪਹਿਲਾਂ ਅਸ਼ੀਰਵਾਦ ਲਿਆਓ, ਫਿਰ ਤੁਸੀਂ ਬਹੁਤ ਵੱਡੇ ਹਕੀਮ ਬਣ ਜਾਓਗੇ ।'

ਜਿਸ ਗੱਲ ਨੂੰ ਚੰਦਰ ਭਾਨ ਬਹੁਤ ਬਹਾਦਰੀ ਸਮਝਦਾ ਸੀ, ਉਹ ਹੁਣ ਉਸ ਨੂੰ ਚੋਰੀ ਅਤੇ ਧੋਖਾ ਜਾਪਣ ਲੱਗ ਪਈ । ਉਸ ਨੂੰ ਸੰਤ ਦੀ ਸਿੱਖਿਆ ਠੀਕ ਜਾਪੀ ।

ਚੰਦਰ ਭਾਨ ਡਰਦਾ-ਡਰਦਾ ਹਕੀਮ ਕੋਲ ਗਿਆ । ਉਸ ਨੂੰ ਸਭ ਕੁਝ ਦੱਸਿਆ । ਪਹਿਲਾਂ ਤਾਂ ਹਕੀਮ ਬਹੁਤ ਗੁੱਸੇ ਹੋਇਆ, ਪਰ ਜਦ

ਚੰਦਰ ਭਾਨ ਨੇ ਖਿਮਾਂ ਮੰਗੀ ਤਾਂ ਹਕੀਮ ਨੇ ਚੰਦਰ ਭਾਨ ਨੂੰ ਖਿਮਾਂ ਕਰ ਦਿੱਤਾ ਅਤੇ ਉਸ ਦੀ ਹੁਸ਼ਿਆਰੀ ਤੋਂ ਖ਼ੁਸ਼ ਹੋ ਕੇ ਉਸ ਨੂੰ ਅਸ਼ੀਰਵਾਦ ਦੇ ਕੇ ਘਰੋਂ ਤੋਰਿਆ ।

ਉਹ ਅਸ਼ੀਰਵਾਦ ਲੈ ਕੇ ਆਪਣੀ ਦੁਕਾਨ ਤੇ ਆ ਗਿਆ । ਦਿਨਾਂ ਵਿੱਚ ਹੀ ਉਹ ਬਹੁਤ ਵੱਡਾ ਹਕੀਮ ਬਣ ਗਿਆ ।

ਉਸ ਦੇਸ਼ ਦੀ ਰਾਣੀ ਬੀਮਾਰ ਹੋ ਗਈ । ਸਾਰੇ ਹਕੀਮ ਸੱਦੇ ਗਏ । ਉਸ ਦੇ ਗੁਰੂ ਹਕੀਮ ਨੂੰ ਵੀ ਸੱਦਿਆ ਗਿਆ, ਪਰ ਅਰਾਮ ਕਿਸੇ ਦੀ ਦਵਾਈ ਨਾਲ ਨਾ ਆਇਆ । ਅੰਤ ਉਸ ਦੇ ਗੁਰੂ ਨੇ ਚੰਦਰ ਭਾਨ ਨੂੰ ਸੱਦਣ ਲਈ ਕਿਹਾ । ਚੰਦਰ ਭਾਨ ਮੱਹਲੀਂ ਅੱਪੜਿਆ । ਰਾਣੀ ਦੀ ਨਬਜ਼ ਵੇਖ ਕੇ ਦਵਾਈ ਦਿੱਤੀ । ਤਿੰਨਾਂ ਪੁੜੀਆਂ ਨਾਲ ਅਰਾਮ ਆ ਗਿਆ । ਸਾਰੇ ਹੈਰਾਨ ਰਹਿ ਗਏ । ਚੰਦਰ ਭਾਨ ਨੇ ਐਨਾ ਹੀ ਕਿਹਾ, 'ਇਹ ਮੇਰੇ ਉਸਤਾਦ ਦੀ ਅਸ਼ੀਰਵਾਦ ਦੀ ਕਰਾਮਾਤ ਏ, ਮੇਰੀ ਯੋਗਤਾ ਦੀ ਨਹੀਂ ।'

## ਅਭਿਆਸ

1. **ਲਿਖੋ—**ਇਹ ਮੇਰੇ ਉਸਤਾਦ ਦੀ ਅਸ਼ੀਰਵਾਦ ਦੀ ਕਰਾਮਾਂਤ ਏ ।
2. **ਦੱਸੋ—**(1) ਚੰਦਰ ਭਾਨ ਕਿਉਂ ਘਰ ਛੱਡ ਤੁਰਿਆ ?
   (2) ਚੰਦਰ ਭਾਨ ਹਕੀਮ ਕੋਲ ਕਿਵੇਂ ਨੌਕਰ ਹੋਇਆ ?
   (3) ਚੰਦਰ ਭਾਨ ਕਿੰਨੇ ਸਾਲ ਵੈਦਿਕ ਸਿੱਖਿਆ ਲੈਂਦਾ ਰਿਹਾ ?
   (4) ਉਹ ਕੀ ਵੇਖ ਕੇ ਦੁੱਖ ਦੱਸਿਆ ਕਰਦਾ ਸੀ ?
   (5) ਉਹ ਕਿਉਂ ਉਦਾਸ ਰਹਿੰਦਾ ਸੀ ?
   (6) ਸੰਤ ਨੇ ਦੁਕਾਨ ਨਾ ਚੱਲਣ ਦਾ ਕੀ ਕਾਰਨ ਦੱਸਿਆ ?
   (7) ਚੰਦਰ ਭਾਨ ਕਿਉਂ ਫੇਰ ਹਕੀਮ ਕੋਲ ਗਿਆ ?
   (8) ਕਿਸ ਦਾ ਇਲਾਜ ਇਹ ਸਾਰੇ ਹਕੀਮ ਨਾ ਕਰ ਸਕੇ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**
   ਵੱਡਾ, ਅਸੀਸਾਂ, ਬਹੁਤ, ਵਿੱਦਿਆ, ਚਲਾਕੀ ।
   (1) ਚੰਦਰ ਭਾਨ ............. ਹੁਸ਼ਿਆਰ ਸੀ ।

(2) ਉਸ ਦੀ ਇਸ ............. ਦਾ ਕਿਸੇ ਨੂੰ ਵੀ ਪਤਾ ਨਾ ਲੱਗਾ ।

(3) ਹਕੀਮ ਨੇ ਆਪਣੇ ਚੇਲੇ ਨੂੰ ਬੜੀਆਂ ............ ਦੇ ਕੇ ਵਿਦਾ ਕੀਤਾ ।

(4) ਉਸ ਨੂੰ ਆਪਣੀ ਸਾਰੀ ...........ਬੇ-ਅਰਥ ਜਾਪੀ ।

(5) ਦਿਨਾਂ ਵਿੱਚ ਹੀ ਉਹ ਬਹੁਤ ............. ਹਕੀਮ ਬਣ ਗਿਆ ।

4. **ਵਾਕ ਪੂਰੇ ਕਰੋ**—(1) ਹਕੀਮ ਤਾਂ ਵੱਡਾ ਹੈ ਪਰ ............. ।

(2) ਹਕੀਮ ਨੇ ਚੰਦਰ ਭਾਨ ਨੂੰ ਖਿਮਾਂ ਕਰ ਦਿੱਤਾ ਤੇ ............... ।

(3) ਚੰਦਰ ਭਾਨ ਖ਼ੁਸ਼ ਸੀ ਕਿ ................ ।

(4) ਚੰਦਰ ਭਾਨ ਨੇ ਐਨਾ ਹੀ ਕਿਹਾ ਕਿ ............ ।

(5) ਉਹ ਅਸ਼ੀਰਵਾਦ ਲੈ ਕੇ .............. ।

5. **ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :-**

ਹਕੀਮ. ਅਸ਼ੀਰਵਾਦ. ਅਸੀਸ. ਰੋਗੀ. ਸਿੱਖਿਆ ।

6. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ :**

ਅਸੀਸ — ਅਸੀਸਾਂ

ਫੀਸ — ...........................

ਦੁਕਾਨ — ...........................

ਮਕਾਨ — ...........................

ਕਮੀਜ਼ — ...........................

ਹਕੀਮ — ...........................

ਬਜ਼ਾਰ — ...........................

ਫ਼ਕੀਰ — ...........................

ਗ਼ਰੀਬ — ...........................

ਅਮੀਰ — ...........................

7. **ਕਰੋ**—ਇਸ ਕਹਾਣੀ ਨੂੰ ਜ਼ਬਾਨੀ ਯਾਦ ਕਰੋ ।



## ਪਾਠ ਅਠਾਈਵਾਂ

# ਇੱਕ ਬੱਚੀ ਦਾ ਤਿਆਗ



ਬਾਪੂ ਗਾਂਧੀ ਜੀ ਹਰੀਜਨਾਂ ਦੇ ਸੁਧਾਰ ਲਈ ਚੰਦਾ ਇਕੱਠਾ ਕਰ ਰਹੇ ਸਨ। ਉਹ ਚੰਦਾ ਲੈਣ ਲਈ ਕੇਰਲਾ ਦੇ ਇੱਕ ਪਿੰਡ ਬੜਾਗਰ ਪੁੱਜੇ। ਲੋਕ ਬਾਪੂ ਜੀ ਦੇ ਦਰਸ਼ਨ ਕਰਨ ਅਤੇ ਭਾਸ਼ਨ ਸੁਣਨ ਲਈ ਹੁੰਮ-ਹੁੰਮਾ ਕੇ ਆਏ। ਬਾਪੂ ਜੀ ਨੇ ਆਪਣੇ ਭਾਸ਼ਨ ਵਿੱਚ ਇਸਤਰੀਆਂ ਨੂੰ ਆਪਣੇ ਗਹਿਣੇ ਦੇਣ ਲਈ ਕਿਹਾ। ਬਾਪੂ ਜੀ ਇਉਂ ਗਹਿਣੇ ਲੈ ਕੇ ਵੇਚ ਦਿਆ ਕਰਦੇ ਸਨ ਅਤੇ ਇਉਂ ਇਕੱਠਾ ਹੋਇਆ ਧਨ ਹਰੀਜਨਾਂ

ਦੀ ਭਲਾਈ ਲਈ ਵਰਤ ਲਿਆ ਕਰਦੇ ਸਨ ।

ਲੋਕਾਂ ਨੇ ਬਾਪੂ ਜੀ ਦਾ ਭਾਸ਼ਨ ਬੜੇ ਪਿਆਰ ਨਾਲ ਸੁਣਿਆ । ਲੋਕਾਂ ਉੱਤੇ ਬਹੁਤ ਡੂੰਘਾ ਪ੍ਰਭਾਵ ਪਿਆ ।

ਬਾਪੂ ਜੀ ਅਜੇ ਆਪਣਾ ਭਾਸ਼ਨ ਦੇ ਹੀ ਰਹੇ ਸਨ ਕਿ ਇੱਕ ਸੋਲ੍ਹਾਂ ਕੁ ਸਾਲ ਦੀ ਲੜਕੀ ਭੀੜ ਵਿੱਚੋਂ ਦੀ ਬਾਪੂ ਜੀ ਦੇ ਤਖ਼ਤਪੋਸ਼ ਕੋਲ ਪੁੱਜੀ ।

ਇਸ ਲੜਕੀ ਨੇ ਪੁੱਛਿਆ, 'ਬਾਪੂ ਜੀ ਮੈਂ ਤੁਹਾਡੇ ਦਸਖ਼ਤ ਲੈ ਸਕਦੀ ਹਾਂ ?' ਲੜਕੀ ਨੇ ਬਾਪੂ ਜੀ ਦੇ ਜਵਾਬ ਦੀ ਉਡੀਕ ਨਾ ਕੀਤੀ ਤੇ ਆਪਣੀ ਖੱਬੀ ਬਾਂਹ ਤੋਂ ਸੋਨੇ ਦੀ ਚੂੜੀ ਲਾਹ ਕੇ ਬਾਪੂ ਜੀ ਦੇ ਅੱਗੇ ਰੱਖ ਦਿੱਤੀ । ਉਹ ਜਾਣਦੀ ਸੀ ਕਿ ਬਾਪੂ ਜੀ ਦਸਖ਼ਤ ਦਾ ਮੁੱਲ ਮੰਗਣਗੇ । ਲੜਕੀ ਦਾ ਨਾਂ ਕੋਮਟੀ ਸੀ ।

ਬਾਪੂ ਜੀ ਮੁਸਕਰਾਏ । ਬਾਪੂ ਜੀ ਲੜਕੀ ਦੀ ਕਾਪੀ ਉੱਤੇ ਦਸਖ਼ਤ ਕਰਨ ਲਈ ਤਿਆਰ ਹੋਏ । ਲੜਕੀ ਨੇ ਉਸੇ ਵੇਲੇ ਆਪਣੀ ਸੱਜੀ ਬਾਂਹ ਤੋਂ ਵੀ ਸੋਨੇ ਦੀ ਦੂਜੀ ਚੂੜੀ ਲਾਹ ਕੇ ਬਾਪੂ ਜੀ ਦੀ ਤਲੀ ਉੱਤੇ ਰੱਖ ਦਿੱਤੀ ।

ਬਾਪੂ ਜੀ ਖ਼ੁਸ਼ ਹੋ ਕੇ ਕਹਿਣ ਲੱਗੇ, 'ਬੇਟਾ ! ਤੈਨੂੰ ਦੋਵੇਂ ਚੂੜੀਆਂ ਦੇਣ ਦੀ ਲੋੜ ਨਹੀਂ । ਮੈਂ ਕੇਵਲ ਇੱਕ ਚੂੜੀ ਬਦਲੇ ਹੀ ਦਸਖ਼ਤ ਕਰ ਦੇਣੇ ਸਨ ।' ਬਾਪੂ ਜੀ ਦੇ ਇਨ੍ਹਾਂ ਸ਼ਬਦਾਂ ਦੀ ਕੁੜੀ ਨੇ ਕੋਈ ਪਰਵਾਹ ਨਾ ਕੀਤੀ ਅਤੇ ਆਪਣੇ ਗਲੋਂ ਸੋਨੇ ਦਾ ਹਾਰ ਵੀ ਲਾਹੁਣਾ ਅਰੰਭ ਕਰ ਦਿੱਤਾ । ਗਲੋਂ ਹਾਰ ਲਾਹੁਣਾ ਸੌਖਾ ਨਹੀਂ ਸੀ । ਹਾਰ ਉਸ ਦੇ ਲੰਮੇ ਵਾਲਾਂ ਵਿੱਚ ਫਸ ਗਿਆ । ਸਾਰੀ ਭੀੜ ਦੇ ਸਾਹਮਣੇ ਕਿਸੇ ਤਰ੍ਹਾਂ ਆਪਣਾ ਹਾਰ ਲਾਹ ਲਿਆ ਅਤੇ ਬਾਪੂ ਜੀ ਦੇ ਚਰਨਾਂ ਵਿੱਚ ਰੱਖ ਦਿੱਤਾ । ਬਾਪੂ ਜੀ ਬਹੁਤ ਪ੍ਰਭਾਵਿਤ ਹੋਏ । ਉਨ੍ਹਾਂ ਨੇ ਪੁੱਛਿਆ, 'ਬੇਟਾ ! ਕੀ ਤੂੰ ਇਹ ਗਹਿਣੇ ਦਾਨ ਕਰਨ ਲਈ ਆਪਣੇ ਮਾਪਿਆਂ ਦੀ ਆਗਿਆ ਲੈ ਲਈ ਹੈ ?' ਕੋਮਟੀ ਨੇ ਕੋਈ ਜੁਆਬ ਨਾ ਦਿੱਤਾ । ਉਹ ਆਪਣੇ ਕੰਨਾਂ ਦੀਆਂ ਵਾਲੀਆਂ ਲਾਹੁਣ ਲੱਗੀ । ਲੋਕ ਉਸ ਦਾ ਉਤਸ਼ਾਹ ਵੇਖ ਕੇ ਤਾੜੀਆਂ ਵਜਾ ਰਹੇ ਸਨ ।

ਬਾਪੂ ਜੀ ਨੇ ਕੋਮਟੀ ਨੂੰ ਆਪਣੀ ਵੱਲ ਬੜੇ ਪਿਆਰ ਨਾਲ ਖਿੱਚਿਆ ਤੇ ਕਿਹਾ, 'ਮੇਰੀ ਪਿਆਰੀ ਬੱਚੀ ! ਤੂੰ ਅਜੇ ਤੀਕ ਮੈਨੂੰ ਇਹ ਨਹੀਂ ਦੱਸਿਆ ਕਿ ਤੇਰੇ ਮਾਪੇ ਤੇਰੀ ਇਸ ਕੁਰਬਾਨੀ ਉੱਤੇ ਨਰਾਜ਼ ਤਾਂ ਨਹੀਂ ਹੋਣਗੇ ।' ਭੀੜ ਵਿੱਚੋਂ ਅਵਾਜ਼ ਆਈ, 'ਕੋਮਟੀ ਦੇ ਪਿਤਾ ਇੱਥੇ ਹੀ ਹਨ ।'

ਬਾਪੂ ਜੀ ਮੁਸਕਰਾ ਕੇ ਕਹਿਣ ਲੱਗੇ, 'ਬੇਟਾ ! ਤੂੰ ਇਹ ਗਹਿਣੇ ਭੇਟਾ ਕਰਕੇ ਹਰੀਜਨਾਂ ਉੱਤੇ ਬਹੁਤ ਉਪਕਾਰ ਕੀਤਾ ਹੈ । ਮੈਂ ਤੈਥੋਂ ਇੱਕ ਹੋਰ ਬਚਨ ਮੰਗਦਾ ਹਾਂ ਕਿ ਅੱਗੋਂ ਤੋਂ ਗਹਿਣੇ ਕਦੀ ਨਹੀਂ ਪਾਵੇਂਗੀ ।'

ਕੋਮਟੀ ਮੂੰਹੋਂ ਕੁਝ ਨਾ ਬੋਲੀ, ਪਰ ਆਪਣਾ ਸਿਰ ਨਿਵਾ ਕੇ ਬਚਨ ਦੇ ਦਿੱਤਾ । ਬਾਪੂ ਜੀ ਨੇ ਕੋਮਟੀ ਦੀ ਕਾਪੀ ਉੱਤੇ ਦਸਖਤ ਕਰ ਦਿੱਤੇ ।

ਜਲਸੇ ਮਗਰੋਂ ਕੋਮਟੀ ਦੇ ਪਿਤਾ ਜੀ ਬਾਪੂ ਜੀ ਨੂੰ ਮਿਲੇ । ਕੋਮਟੀ ਵੀ ਨਾਲ ਸੀ ।

ਬਾਪੂ ਜੀ ਨੇ ਪੁੱਛਿਆ, 'ਬੇਟਾ ! ਤੂੰ ਆਪਣੇ ਸਾਰੇ ਗਹਿਣੇ ਦੇਣ ਦੀ ਪ੍ਰੇਰਨਾ ਕਿੱਥੋਂ ਲਈ ਸੀ ? ਕੀ ਤੂੰ ਘਰੋਂ ਹੀ ਮਨ ਬਣਾ ਕੇ ਆਈ ਸੀ ਜਾਂ ਇੱਥੇ ਹੀ ਮੇਰੀ ਅਪੀਲ ਸੁਣ ਕੇ ਸਾਰੇ ਗਹਿਣੇ ਦਾਨ ਕਰਨ ਦਾ ਮਨ ਬਣਾਇਆ ਸੀ ?' ਕੋਮਟੀ ਦੇ ਪਿਤਾ ਜੀ ਨੇ ਜੁਆਬ ਦਿੱਤਾ, 'ਜੀ ਇਹ ਆਪਣਾ ਮਨ ਘਰੋਂ ਹੀ ਬਣਾ ਕੇ ਆਈ ਸੀ । ਇਸ ਨੇ ਸਾਡੀ ਮਨਜ਼ੂਰੀ ਵੀ ਲੈ ਲਈ ਸੀ ।' ਬਾਪੂ ਜੀ ਕੋਮਟੀ ਦੇ ਮਨ ਨੂੰ ਹੋਰ ਟੋਹਣਾ ਚਾਹੁੰਦੇ ਸਨ, 'ਬੇਟਾ ! ਕੀ ਤੇਰੀ ਮਾਂ ਤੇਰੇ ਹੱਥ ਅਤੇ ਕੰਨ ਖ਼ਾਲੀ ਵੇਖ ਕੇ ਗੁੱਸੇ ਨਹੀਂ ਹੋਵੇਗੀ ?'

ਕੋਮਟੀ ਨੇ ਬੜੇ ਭੋਲੇ ਭਾਅ ਜੁਆਬ ਦਿੱਤਾ, 'ਉਨ੍ਹਾਂ ਨੂੰ ਜ਼ਰੂਰ ਦੁੱਖ ਹੋਵੇਗਾ, ਪਰ ਮੈਨੂੰ ਨਿਸਚਾ ਹੈ ਕਿ ਉਹ ਮੈਨੂੰ ਮੁੜ ਗਹਿਣੇ ਪਾਉਣ ਲਈ ਮਜ਼ਬੂਰ ਨਹੀਂ ਕਰਨਗੇ ।' ਬਾਪੂ ਜੀ ਅਜੇ ਵੀ ਸੰਤੁਸ਼ਟ ਨਾ ਹੋਏ । ਉਨ੍ਹਾਂ ਨੇ ਕਿਹਾ, 'ਜਦੋਂ ਤੇਰੀ ਸ਼ਾਦੀ ਹੋਵੇਗੀ ਤਾਂ ਕੀ ਤੇਰਾ ਪਤੀ ਗਹਿਣੇ ਨਾ ਪਾਉਣ ਨੂੰ ਪਸੰਦ ਕਰੇਗਾ ?' ਕੋਮਟੀ ਸ਼ਰਮਾ ਗਈ ਅਤੇ ਆਪਣਾ ਸਿਰ ਨੀਵਾਂ ਕਰ ਲਿਆ । ਉਹ ਸੋਚਾਂ ਵਿੱਚ ਪੈ

ਗਈ । ਕਿੰਨਾਂ ਚਿਰ ਸੋਚਣ ਦੇ ਮਗਰੋਂ ਕੋਮਟੀ ਬੜੇ ਸਤਿਕਾਰ ਨਾਲ ਬੋਲੀ, 'ਮੈਂ ਐਸਾ ਪਤੀ ਚੁਣਾਂਗੀ ਜਿਹੜਾ ਮੈਨੂੰ ਗਹਿਣੇ ਪਾਉਣ ਲਈ ਮਜ਼ਬੂਰ ਨਾ ਕਰੇ' ।

ਕੋਮਟੀ ਦੇ ਪਿਤਾ ਜੀ ਨੇ ਬਾਪੂ ਜੀ ਨੂੰ ਕਿਹਾ, 'ਮੈਂ ਇਹੋ ਜਿਹਾ ਪਤੀ ਲੱਭਣ ਵਿੱਚ ਕੋਮਟੀ ਦੀ ਸਹਾਇਤਾ ਕਰਾਂਗਾ ।'

ਬਾਪੂ ਜੀ ਜਿੱਥੇ ਵੀ ਜਾਂਦੇ ਉੱਥੇ ਆਪਣੇ ਭਾਸ਼ਨ ਵਿੱਚ ਕੋਮਟੀ ਦੀ ਕੁਰਬਾਨੀ ਦੀ ਪ੍ਰਸੰਸਾ ਬੜੇ ਮਾਨ ਤੇ ਸਤਿਕਾਰ ਨਾਲ ਕਰਦੇ ।

## ਅਭਿਆਸ

1. **ਲਿਖੋ**—ਮੈਂ ਐਸਾ ਪਤੀ ਚੁਣਾਂਗੀ ਜੋ ਮੈਨੂੰ ਗਹਿਣੇ ਪਾਉਣ ਲਈ ਮਜ਼ਬੂਰ ਨਾ ਕਰੇ ।
2. **ਦੱਸੋ**—(1) ਕੌਣ ਚੰਦਾ ਇਕੱਠਾ ਕਰ ਰਿਹਾ ਸੀ ?
   (2) ਗਾਂਧੀ ਜੀ ਕਿੱਥੇ ਚੰਦਾ ਇਕੱਠਾ ਕਰ ਰਹੇ ਸਨ ?
   (3) ਗਾਂਧੀ ਜੀ ਗਹਿਣੇ ਲੈ ਕੇ ਕੀ ਕਰਦੇ ਸਨ ?
   (4) ਕੌਣ ਕੁੜੀ ਬਾਪੂ ਜੀ ਦੇ ਦਸਖ਼ਤ ਕਰਾਉਣ ਗਈ ?
   (5) ਕੁੜੀ ਨੇ ਕੀ ਦਾਨ ਕੀਤਾ ?
   (6) ਕੁੜੀ ਤੋਂ ਬਾਪੂ ਜੀ ਨੇ ਕੀ ਪੁੱਛਿਆ ?
   (7) ਕੁੜੀ ਤੋਂ ਬਾਪੂ ਜੀ ਨੇ ਕੀ ਬਚਨ ਲਿਆ ?
   (8) ਕੋਮਟੀ ਨੇ ਕਿਹੋ ਜਿਹਾ ਪਤੀ ਚੁਣਨ ਦਾ ਫ਼ੈਸਲਾ ਕੀਤਾ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**
   ਜ਼ਰੂਰ, ਬਚਨ, ਰੱਖ, ਬਦਲੇ, ਮਨਜ਼ੂਰੀ ।
   (1) ਮੈਂ ਕੇਵਲ ਇੱਕ ਚੂੜੀ ........... ਹੀ ਦਸਖ਼ਤ ਕਰ ਦੇਣੇ ਸਨ ।
   (2) ਬਾਪੂ ਜੀ ਦੇ ਚਰਨਾਂ ਵਿੱਚ .............. ਦਿੱਤਾ ।
   (3) ਮੈਂ ਤੈਥੋਂ ਇੱਕ ਹੋਰ ............ ਮੰਗਦਾ ਹਾਂ ।
   (4) ਉਨ੍ਹਾਂ ਨੂੰ .............. ਦੁੱਖ ਹੋਵੇਗਾ ।
   (5) ਇਸ ਨੇ ਸਾਡੀ ............ ਵੀ ਲੈ ਲਈ ਸੀ ।
4. **ਕਰੋ**—ਬਾਪੂ ਜੀ ਤੇ ਕੋਮਟੀ ਦੀ ਗੱਲਬਾਤ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।



## ਪਾਠ ਉੱਨਤੀਵਾਂ

# ਤਿੰਨ ਭੈਣਾਂ







ਤੱਤੀ ਹਵਾੜ– ਹਾਏ ਮੈਂ ਮਰ ਗਈ,
ਹਾਏ ਮੈਂ ਮਰ ਗਈ,
ਮੈਨੂੰ ਬਚਾਓ ! ਮੈਨੂੰ ਬਚਾਓ !

ਸੰਗੀਤ– ਨੀ ਤੂੰ ਕੌਣ ਏਂ ?
ਕਿਉਂ ਕੁਰਲਾ ਰਹੀ ਏਂ ?

ਤੱਤੀ ਹਵਾੜ–ਮੈਂ ਪਾਣੀ ਦੀ ਬੂੰਦ ਸਾਂ । ਮੈਂ ਕਾਹਲ ਕੀਤੀ । ਮੈਂ ਬਿਨਾਂ ਸੋਚੇ ਸਮਝੇ ਚੁਲ੍ਹੇ ਉੱਤੇ ਪਏ ਤੱਪਦੇ ਤਵੇ ਉੱਤੇ ਛਾਲ ਮਾਰੀ । ਮੈਂ ਸੜ ਗਈ । ਤੱਤੀ ਹਵਾੜ ਬਣ ਗਈ । ਹੁਣ ਮੇਰਾ ਅੰਗ–ਅੰਗ ਕੁਰਲਾ ਰਿਹਾ ਹੈ । ਪਤਾ ਨਹੀਂ ਮੇਰੀ ਮੱਤ ਕਿਉਂ ਮਾਰੀ ਗਈ ਸੀ ?

ਸੰਗੀਤ– ਪਛਾਣ ਕੇ ਕਿਸੇ ਦੀ ਸੰਗਤ ਕਰਨੀ ਚਾਹੀਦੀ ਏ ।

(ਸੰਗੀਤ ਦੀ ਕੋਠੀ ਅੱਗੇ ਨਿੱਕਾ ਜਿਹਾ ਬਾਗ਼ ਹੈ । ਸਵੇਰ

ਦਾ ਵੇਲਾ ਹੈ । ਗੁਲਾਬ ਦੇ ਫੁੱਲ ਉੱਤੇ ਇੱਕ ਤਰੇਲ ਦਾ ਤੁੱਪਕਾ ਹੈ ।)

**ਸੰਗੀਤ—** ਭੈਣ ਤਰੇਲ, ਤੂੰ ਕੌਣ ਏਂ ?
ਤੂੰ ਮੋਤੀ ਵਾਂਗ ਚਮੱਕਦੀ ਏਂ ।
ਫੁੱਲ ਦੀ ਗੋਦ ਵਿੱਚ ਬੈਠੀ ਮਹਿਕ ਲੈ ਰਹੀ ਏਂ ।
ਦੱਸ ਤੂੰ ਕੌਣ ਏਂ ?

ਤਰੇਲ— ਮੈਂ ਪਾਣੀ ਦੀ ਬੂੰਦ ਹਾਂ ।

ਸੰਗੀਤ— ਹੈਂ ! ਪਾਣੀ ਦੀ ਬੂੰਦ ।

ਤਰੇਲ— ਹਾਂ ਭੈਣ ਜੀ, ਮੈਂ ਪਾਣੀ ਦੀ ਬੂੰਦ ਹਾਂ । ਮੈਂ ਫੁੱਲ ਦੀ ਗੋਦੀ ਵਿੱਚ ਬੈਠ ਕੇ ਫੁੱਲ ਦੀ ਸੰਗਤ ਕਰਨ ਨਾਲ ਤਰੇਲ ਬਣ ਗਈ ਹਾਂ । ਮੋਤੀ ਵਾਂਗ ਚਮਕਦੀ ਹਾਂ ।

ਸੰਗੀਤ— ਫੇਰ ਤੂੰ ਬੜੇ ਭਾਗਾਂ ਵਾਲੀ ਏਂ ।

ਤਰੇਲ— ਹਾਂ ਭੈਣ ।

ਸੰਗੀਤ— ਪਰ ਤੂੰ ਤਾਂ ਧੁੱਪ ਰਤਾ ਕੁ ਤੇਜ਼ ਹੋਣ ਨਾਲ ਲੋਪ ਹੋ ਜਾਵੇਂਗੀ ।

ਤਰੇਲ— ਇਹ ਠੀਕ ਏ । ਮੇਰੀ ਉਮਰ ਥੋੜ੍ਹੀ ਏ, ਪਰ ਮੇਰੀ **ਥੋੜ੍ਹੀ** ਉਮਰ ਵੀ ਬਹੁਤ ਪਿਆਰੀ ਏ । ਬਹੁਤ ਸੋਹਣੀ ਏ । ਮਹਿਕਾਂ ਭਰੀ ਏ ।
(ਐਨੇ ਨੂੰ ਉਸ ਦਾ ਵੀਰ ਇੱਕ ਮੋਤੀ ਲੈ ਕੇ ਆ ਜਾਂਦਾ ਹੈ ।)

ਵੀਰ— ਭੈਣ ਜੀ ਵੇਖੋ ਇਹ ਮੋਤੀ । ਵੇਖੋ ਇਹ ਕਿਵੇਂ ਚਮਕਦਾ ਹੈ ।

ਸੰਗੀਤ— (ਮੋਤੀ ਨੂੰ ਆਪਣੇ ਹੱਥ ਵਿੱਚ ਲੈ ਕੇ) ਬਹੁਤ ਸੋਹਣਾ ਮੋਤੀ ਏ । ਵੇ ਮੋਤੀ ਤੂੰ ਕੌਣ ਏਂ ? ਕਿੱਥੋਂ ਦਾ ਰਹਿਣ ਵਾਲਾ ਏਂ ?

ਮੋਤੀ— ਭੈਣ ਜੀ ! ਮੈਂ ਪਾਣੀ ਦੀ ਬੂੰਦ ਹਾਂ ।

ਸੰਗੀਤ— ਹੈਂ ! ਪਾਣੀ ਦੀ ਬੂੰਦ ।

ਵੀਰ— ਨਿਰਾ ਝੂਠ । ਇਹ ਪਾਣੀ ਦੀ ਬੂੰਦ ਨਹੀਂ ਏ ।

ਸੰਗੀਤ— ਤੂੰ ਮੋਤੀ ਕਿਵੇਂ ਬਣ ਗਈ ?

ਮੋਤੀ— ਰੱਬ ਦੀ ਕਿਰਪਾ ਨਾਲ ਮੈਨੂੰ ਸਿੱਪੀ ਦੀ ਗੋਦ ਮਿਲ ਗਈ । ਉਸ ਦੇ ਨਿੱਘੇ ਪਿਆਰ ਨੇ ਮੈਨੂੰ ਮੋਤੀ ਬਣਾ ਦਿੱਤਾ । ਮੈਂ ਮੋਤੀ ਬਣ ਕੇ ਚਮਕਦੀ ਹਾਂ । ਮੈਂ ਤਰੇਲ ਵਾਗ ਥੋੜ੍ਹਾ ਚਿਰ ਜੀਣ ਵਾਲੀ ਨਹੀਂ ਹਾਂ ।

ਸੰਗੀਤ— ਵੀਰ, ਵੇਖੀ ਅਨੋਖੀ ਗੱਲ ।

ਵੀਰ— ਕੀ ਭੈਣ ਜੀ ?

ਸੰਗੀਤ— ਤਿੰਨੇ ਪਾਣੀ ਦੀਆਂ ਬੂੰਦਾਂ । ਇੱਕ ਬੂੰਦ ਤਪਦੇ ਤਵੇ ਉੱਤੇ ਡਿੱਗੀ ਤੇ ਸੜ ਗਈ । ਦੂਜੀ ਬੂੰਦ ਫੁੱਲ ਦੀਆਂ ਪੰਖੜੀਆਂ ਉੱਤੇ ਡਿੱਗੀ ਤੇ ਉਹ ਤਰੇਲ ਬਣ ਗਈ ਅਤੇ ਤੀਜੀ ਪਾਣੀ ਦੀ ਬੂੰਦ ਸਿੱਪੀ ਵਿੱਚ ਚਲੀ ਗਈ ਤੇ ਇਹ ਮੋਤੀ ਬਣ ਗਈ ।

ਵੀਰ— ਭੈਣ, ਬੜੀ ਅਜੀਬ ਗੱਲ ਏ ।

ਸੰਗੀਤ— ਲੱਗਦੀ ਅਜੀਬ ਹੈ, ਪਰ ਅਜੀਬ ਨਹੀਂ । ਗੱਲ ਸਾਰੀ ਸੰਗਤ ਦੀ ਹੈ । ਸੰਗਤ ਦੀ ਰੰਗਤ ਤਾਂ ਚੜ੍ਹਨੀ ਹੀ ਹੋਈ ਨਾ ।

ਵੀਰ— ਕਿਵੇਂ ?

ਸੰਗੀਤ— ਤੱਪਦੇ ਤਵੇ ਦੀ ਸੰਗਤ ਨਾਲ ਪਾਣੀ ਦੀ ਬੂੰਦ ਸੜ ਗਈ । ਗੁਲਾਬ ਦੀ ਸੰਗਤ ਨਾਲ ਪਾਣੀ ਦੀ ਬੂੰਦ ਮੋਤੀ ਵਰਗੀ ਚੱਮਕਦੀ ਤਰੇਲ ਬਣ ਗਈ । ਸਿੱਪੀ ਵਿੱਚ ਪਾਣੀ ਦੀ ਬੂੰਦ ਜਾ ਕੇ ਮੋਤੀ ਬਣ ਗਈ । ਹਰ ਇੱਕ ਨੂੰ ਪ੍ਰਾਪਤ ਕੀਤੀ ਸੰਗਤ ਦੀ ਰੰਗਤ ਚੜ੍ਹ ਗਈ । ਸਭ ਸੰਗਤ ਦੀ ਕਰਾਮਾਤ ਹੈ ।

ਵੀਰ— ਹੁਣ ਸਮਝ ਆਈ ।

ਸੰਗੀਤ— ਤਦੇ ਮਾਤਾ ਜੀ ਕਿਹਾ ਕਰਦੇ ਹਨ ਕਿ ਸਦਾ ਚੰਗਿਆਂ ਦੀ ਸੰਗਤ ਕਰਨੀ ਚਾਹੀਦੀ ਏ ।

ਵੀਰ— ਮਾਤਾ ਜੀ ਦੀ ਗੱਲ ਦੀ ਅਸਲੀ ਸਮਝ ਅੱਜ ਆਈ ਹੈ ।

# ਅਭਿਆਸ

1. **ਲਿਖੋ**—ਹਰ ਇੱਕ ਨੂੰ ਪ੍ਰਾਪਤ ਕੀਤੀ ਸੰਗਤ ਦੀ ਰੰਗਤ ਚੜ੍ਹਦੀ ਹੈ । ਸਭ ਸੰਗਤ ਦੀ ਕਰਾਮਾਤ ਹੈ । ਸਦਾ ਚੰਗਿਆਂ ਦੀ ਸੰਗਤ ਕਰਨੀ ਚਾਹੀਦੀ ਹੈ ।
2. **ਦੱਸੋ**—(1) ਪਾਣੀ ਦੀ ਬੂੰਦ ਕਿਉਂ ਤੱਤੀ ਹਵਾੜ ਬਣ ਗਈ ?
   (2) ਸੰਗੀਤ ਤਰੇਲ ਤੋਂ ਕੀ ਪੁੱਛਦੀ ਹੈ ?
   (3) ਤਰੇਲ ਕੌਣ ਹੈ ?
   (4) ਸੰਗੀਤ ਮੋਤੀ ਨੂੰ ਕੀ ਪੁੱਛਦੀ ਹੈ ?
   (5) ਮੋਤੀ ਕੌਣ ਹੈ ?
   (6) ਤੱਤੀ ਹਵਾੜ, ਤਰੇਲ ਤੇ ਮੋਤੀ ਦੀ ਆਪਸ ਵਿੱਚ ਕੀ ਸਾਂਝ ਹੈ ?
   (7) ਤਿੰਨ ਭੈਣਾਂ ਕਿਵੇਂ ਵੱਖ-ਵੱਖ ਰੂਪ ਧਾਰ ਗਈਆਂ ?
   (8) ਇਸ ਤੋਂ ਕੀ ਸਿੱਖਿਆ ਮਿਲਦੀ ਹੈ ?
3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**
   ਸੰਗਤ, ਬੂੰਦ, ਪਿਆਰ, ਰੰਗਤ, ਭਾਗਾਂ ।
   (ੳ) 1. ਮੈਂ ਪਾਣੀ ਦੀ ............... ਸਾਂ ।
   2. ਫੇਰ ਤੂੰ ਬੜੇ ................. ਵਾਲੀ ਏਂ ।
   3. ਉਸ ਦੇ ਨਿੱਘੇ .............. ਨੇ ਮੈਨੂੰ ਮੋਤੀ ਬਣਾ ਦਿੱਤਾ ।
   4. ਸੰਗਤ ਦੀ .............. ਤਾਂ ਚੜ੍ਹਨੀ ਹੀ ਹੋਈ ਨਾ ।
   5. ਸਦਾ ਚੰਗਿਆਂ ਦੀ ................ ਕਰਨੀ ਚਾਹੀਦੀ ਹੈ ।
   (ਅ) **ਖ਼ਾਲੀ ਥਾਂ ਭਰੋ**—ਤੱਪਦੇ ਤਵੇ ........... ਸੰਗਤ ............ ਪਾਣੀ ........... ਬੂੰਦ ਸੜ ਗਈ । ਗੁਲਾਬ .......... ਸੰਗਤ ............ ਪਾਣੀ ............. ਬੂੰਦ ............ ਵਰਗੀ ਚਮਕਦੀ ............ ਬਣ ਗਈ । ਸਿਪੀ ਵਿੱਚ ਪਾਣੀ ............ ਬੂੰਦ ........... ਕੇ ਮੋਤੀ ਬਣ ਗਈ । ਹਰ ਇੱਕ ............ ਪ੍ਰਾਪਤ ਕੀਤੀ ............ ਦੀ ............ ਚੜ੍ਹ ਗਈ ।
4. **ਦਿੱਤੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**
   ਤਰੇਲ, ਮੋਤੀ, ਸੰਗੀਤ, ਰੰਗਤ, ਗੁਲਾਬ, ਸਿੱਪੀ, ਗੋਦੀ, ਪੰਖੜੀਆਂ, ਅਜੀਬ ।
5. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ :**
   ਚਮਕ — ਚਮਕਾਈ
   ਮਹਿਕ — ..........................
   ਧਮਕ — ..........................
   ਝਮਕ — ..........................
   ਲਿਸ਼ਕ — ..........................
6. **ਕਰੋ**—ਇਸ ਨਾਟਕ ਨੂੰ ਖੇਡੋ ।



ਪਾਠ ਤੀਹਵਾਂ

# ਅਨੋਖਾ ਮੁੱਕਦਮਾ



ਪਾਤਰ

ਕਰਤਾਰ—ਗਰੀਬ ਭਰਾ

ਅਮਰ—ਅਮੀਰ ਵੱਡਾ ਭਰਾ

ਜੱਜ

ਵਿਉਪਾਰੀ

ਮੁਨਸ਼ੀ

ਸਥਾਨ— ਜੱਜ ਦਾ ਕਮਰਾ

ਅਵਾਜ਼ ਆਉਂਦੀ ਹੈ—ਕਰਤਾਰ ਤੇ ਅਮਰ ਸਪੁੱਤਰ ਹਰਨਾਮ ਦਾਸ ਅਤੇ ਵਿਉਪਾਰੀ ਜੀਵਨ ਸਪੁੱਤਰ ਲੱਖੀ ਚੰਦ ਹਾਜ਼ਰ ਹੋਣ ।

(ਕਰਤਾਰ, ਅਮਰ ਅਤੇ ਵਿਉਪਾਰੀ ਅੰਦਰ ਜਾਂਦ ਹਨ ।)

ਕਰਤਾਰ ਨੇ ਪਾਟੇ ਹੋਏ ਪਰਨੇ ਵਿੱਚ ਕੁਝ ਬੰਨ੍ਹਿਆ ਹੋਇਆ ਹੈ । ਉਹ ਪੋਟਲੀ ਨੂੰ ਜੱਜ ਵੱਲ ਕਰਕੇ ਇਉਂ ਕਹਿੰਦਾ ਹੈ ।

ਕਰਤਾਰ—ਕਰ ਇਨਸਾਫ਼ ਤੇ ਵੇਖ ਮੈਂ ਤੇਰੇ ਲਈ ਕੀ ਲਿਆਇਆ ਹਾਂ ।

**(ਜੱਜ ਪੋਟਲੀ ਵੇਖ ਕੇ ਕੁੱਝ ਸੋਚਣ ਲੱਗ ਪੈਂਦਾ ਹੈ)**

**ਜੱਜ- ਕੀ ਗੱਲ ਏ ਅਮਰ ?**

ਅਮਰ— ਜੀ ਕਰਤਾਰ ਮੇਰਾ ਭਰਾ ਹੈ । ਇਸ ਨੇ ਜੰਗਲ ਵਿੱਚੋਂ ਲੱਕੜੀਆਂ ਲਿਆਉਣ ਲਈ ਘੋੜਾ ਮੰਗਿਆ ਸੀ ।

ਜੱਜ— ਕਿਉਂ ਕਰਤਾਰ, ਇਹ ਠੀਕ ਏ ?

ਕਰਤਾਰ—ਠੀਕ ਏ । ਇਸ ਤੋਂ ਮੈਂ ਘੋੜਾ ਮੰਗਿਆ ਸੀ ਅਤੇ ਇਸ ਨੇ ਦੇ ਦਿੱਤਾ ਸੀ ।

ਜੱਜ— ਫੇਰ ?

ਅਮਰ— ਜੀ ਜਦ ਇਸ ਨੇ ਘੋੜਾ ਵਾਪਸ ਕੀਤਾ ਤਾਂ ਉਸ ਦੀ ਪੂਛ ਨਹੀਂ ਸੀ । ਪਤਾ ਨਹੀਂ ਇਸ ਨੇ ਕਿਉਂ ਕੱਟ ਦਿੱਤੀ ।

ਜੱਜ— ਕਰਤਾਰ ! ਤੂੰ ਇਸ ਦੇ ਘੋੜੇ ਦੀ ਪੂਛ ਕੱਟੀ ਏ ?

ਕਰਤਾਰ—ਜੀ ਮੈਂ ਇਸ ਕੋਲੋਂ ਘੋੜੇ ਉੱਤੇ ਪਾਉਣ ਵਾਲਾ ਸਮਾਨ ਮੰਗਣਾ ਭੁੱਲ ਗਿਆ ਸਾਂ । ਮੈਂ ਰੇੜ੍ਹੇ ਵਿੱਚ ਲੱਕੜਾਂ ਰੱਖ ਕੇ ਰੇੜ੍ਹਾ ਇਸ ਦੀ ਪੂਛ ਨਾਲ ਬੰਨ੍ਹ ਦਿੱਤਾ ।

ਜੱਜ— ਫੇਰ ਕੀ ਹੋਇਆ ?

ਕਰਤਾਰ—ਰੇੜ੍ਹਾ ਰੁੱਖਾਂ ਵਿੱਚ ਫਸ ਗਿਆ । ਮੈਂ ਘੋੜੇ ਦੇ ਜ਼ੋਰ ਦੀ ਛਾਂਟਾ ਮਾਰਿਆ ਕਿ ਘੋੜਾ ਜ਼ੋਰ ਲਾਵੇ ਤੇ ਰੇੜ੍ਹਾ ਰੁੱਖਾਂ ਵਿੱਚੋਂ ਨਿਕਲ਼ ਆਵੇ । ਘੋੜੇ ਨੇ ਜ਼ੋਰ ਲਾਇਆ । ਰੇੜ੍ਹਾ ਨਾ ਨਿਕਲਿਆ ਅਤੇ ਘੋੜੇ ਦੀ ਪੂਛ ਟੁੱਟ ਗਈ । ਜੀ ਮੈਂ ਜਾਣ-ਬੁਝ ਕੇ ਘੋੜੇ ਦੀ ਪੂਛ ਨਹੀਂ ਕੱਟੀ ।

ਅਮਰ— ਜੀ ਮੈਨੂੰ ਇਸ ਘੋੜੇ ਦੇ ਬਦਲੇ ਨਵਾਂ ਘੋੜਾ ਮਿਲਨਾ ਚਾਹੀਦਾ ਹੈ. ਜਿਸ ਦੀ ਪੂਛ ਸਾਬਤ ਹੋਵੇ ।

ਜੱਜ— ਤੀਜੇ ਆਦਮੀ ਦੀ ਗੱਲ ਸੁਣ ਕੇ ਇੱਕਠਾ ਫ਼ੈਸਲਾ ਕਰਾਂਗਾ । (ਵਿਉਪਾਰੀ ਵੱਲ) ਤੂੰ ਕੀ ਕਹਿਣਾ ਚਾਹੁੰਦਾ ਏਂ ? (ਐਨ ਉਸੇ ਵੇਲੇ ਕਰਤਾਰ ਫੇਰ ਪੋਟਲੀ ਜੱਜ ਨੂੰ ਵਿਖਾਉਂਦਾ ਹੈ ਅਤੇ ਬੜੇ ਮਖ਼ੌਲ ਨਾਲ ਕਹਿੰਦਾ ਹੈ)

ਕਰਤਾਰ— ਜੱਜਾ ਕਰ ਇਨਸਾਫ਼, ਪੂਰਾ ਇਨਸਾਫ਼, ਵੇਖ ਮੈਂ ਤੇਰੇ ਲਈ ਇੱਥੇ ਕਚਹਿਰੀ ਵਿੱਚ ਕੀ ਲਿਆਇਆ ਹਾਂ ।

ਵਿਉਪਾਰੀ—ਜੀ ਇਹ ਮੇਰੇ ਬਾਪ ਦਾ ਕਾਤਲ ਹੈ ।

ਜੱਜ— ਕਿਵੇਂ ਕਤਲ ਕੀਤਾ ਇਸ ਨੇ ਤੇਰੇ ਪਿਤਾ ਨੂੰ ?

ਵਿਉਪਾਰੀ—ਇਹ ਦੋਵੇਂ ਭਰਾ ਦਰਿਆ ਦੇ ਪੁੱਲ ਉੱਤੋਂ ਦੀ ਲੰਘ ਰਹੇ ਸਨ । ਦਰਿਆ ਬਿਲਕੁਲ ਸੁੱਕਾ ਹੋਇਆ ਸੀ । ਪੁੱਲ ਦਾ ਜੰਗਲਾ ਨਹੀਂ ਸੀ । ਮੈਂ ਪੁੱਲ ਦੇ ਹੇਠੋਂ ਦੀ ਆਪਣੇ ਗੱਡੇ ਵਿੱਚ ਆਪਣੇ ਪਿਤਾ ਨੂੰ ਹਸਪਤਾਲ ਲੈ ਜਾ ਰਿਹਾ ਸਾਂ । ਕਰਤਾਰ ਨੇ ਜਾਣ ਕੇ ਗੱਡੇ ਉੱਤੇ ਛਾਲ ਮਾਰੀ ਜਿਸ ਨਾਲ ਮੇਰਾ ਪਿਤਾ ਮਰ ਗਿਆ । ਇਹ ਬਿਲਕੁਲ ਬਚ ਗਿਆ । ਇਸ ਨੂੰ ਕੋਈ ਸੱਟ ਨਹੀਂ ਲੱਗੀ ।

ਜੱਜ— ਕਰਤਾਰ ਤੂੰ ਦੋ ਗੁਨਾਹ ਕੀਤੇ ਨੇ । ਤੂੰ ਇਸ ਦੇ ਪਿਤਾ ਉੱਤੇ ਕਿਉਂ ਛਾਲ ਮਾਰੀ ?

ਕਰਤਾਰ— ਜੀ ਮੇਰਾ ਪੁੱਲ ਤੋਂ ਪੈਰ ਤਿਲਕ ਗਿਆ ਸੀ ।

ਵਿਉਪਾਰੀ—ਜੀ ਇਹ ਝੂਠ ਬੋਲਦਾ ਏ । ਏਸ ਨੇ ਜਾਣ ਬੁੱਝ ਕੇ ਛਾਲ ਮਾਰੀ ਸੀ ।

ਕਰਤਾਰ—(ਪੋਟਲੀ ਕੱਢ ਕੇ) ਜੀ ਮੇਰੇ ਹੱਥੋਂ ਇਹ ਕੀਮਤੀ ਪੋਟਲੀ ਡਿੱਗ ਗਈ ਸੀ । ਮੈਂ ਇਸ ਪੋਟਲੀ ਨੂੰ ਚੁੱਕਣ ਲੱਗਾ ਅਤੇ ਮੇਰਾ ਪੈਰ ਤਿਲਕ ਗਿਆ ।

ਜੱਜ— ਤੇਰਾ ਪੈਰ ਕਿਉਂ ਤਿਲਕ ਗਿਆ ?

ਕਰਤਾਰ— ਪੈਰ ਹੇਠਾਂ ਕਿਸੇ ਮੂਰਖ ਦੀ ਸੁੱਟੀ ਕੇਲੇ ਦੀ ਛਿੱਲ ਆ ਗਈ ਸੀ ।

ਜੱਜ— ਫੇਰ ?

ਕਰਤਾਰ— ਮੈਂ ਇਸ ਦੇ ਪਿਤਾ ਉੱਤੇ ਜਾ ਡਿਗਿਆ । ਮੇਰਾ ਕੋਈ ਕਸੂਰ ਨਹੀਂ । ਮੇਰੇ ਆਪਣੇ ਵੀ ਬੜੀਆਂ ਝਰੀਟਾਂ ਆਈਆਂ ਹਨ ।

ਵਿਉਪਾਰੀ—ਜੀ ਏਸ ਨੇ ਜਾਣ-ਬੁਝ ਕੇ ਛਾਲ ਮਾਰੀ ਏ ਅਤੇ ਚਲਾਕੀ ਨਾਲ ਮਾਰੀ ਏ ਜਿਸ ਨਾਲ ਏਸ ਦੇ ਸੱਟ ਨਾ ਲੱਗੇ ਅਤੇ ਮੇਰਾ ਪਿਤਾ ਮਰ ਜਾਵੇ । ਇਹ ਮੇਰੇ ਪਿਤਾ ਦਾ ਕਾਤਲ ਹੈ ।

ਜੱਜ— ਮੈਂ ਤੁਹਾਡੇ ਤਿੰਨਾਂ ਦੇ ਬਿਆਨ ਲੈ ਲਏ ਹਨ । ਹੁਣ ਤੁਸੀਂ ਬਾਹਰ ਬੈਠੋ । ਮੈਂ ਆਪਣਾ ਫ਼ੈਸਲਾ ਸੁਣਾਉਂਦਾ ਹਾਂ ।

(ਤਿੰਨੇ ਬਾਹਰ ਜਾਂਦੇ ਹਨ)

ਜੱਜ— (ਮੁਨਸ਼ੀ ਵੱਲ) ਕਰਤਾਰ ਜਿਹੜੀ ਪੋਟਲੀ ਮੈਨੂੰ ਵਿਖਾਉਂਦਾ ਸੀ ਉਸ ਵਿੱਚ ਕੀ ਹੋਵੇਗਾ ।

ਮੁਨਸ਼ੀ— ਜਨਾਬ ਸੋਨੇ ਦੀ ਡਲੀ ਹੋਵੇਗੀ, ਹੋਰ ਕੀ ਹੋ ਸਕਦਾ ਏ । ਉਹ ਦੋ ਮੁਕੱਦਮਿਆਂ ਵਿੱਚ ਫਸਿਆ ਹੋਇਆ ਏ ।

ਜੱਜ— ਸੋਨੇ ਦੀ ਹੀ ਜਾਪਦੀ ਏ । ਲਿਆਇਆ ਵੀ ਸ਼ਾਇਦ ਮੇਰੇ ਲਈ ਏ ।

ਮੁਨਸ਼ੀ— ਇਹ ਬਿਲਕੁਲ ਠੀਕ ਏ । ਉਹ ਤੁਹਾਡੇ ਲਈ ਹੀ ਲਿਆਇਆ ਏ ।

ਜੱਜ— ਜੇ ਸੋਨੇ ਦੀ ਡਲੀ ਨਾ ਹੋਈ ?

ਮੁਨਸ਼ੀ— ਫੇਰ ਘੱਟੋ ਘੱਟ ਚਾਂਦੀ ਦੀ ਤਾਂ ਜ਼ਰੂਰ ਹੋਵੇਗੀ ।

ਜੱਜ— ਫੇਰ ਇਹ ਪੋਟਲੀ ਨਹੀਂ ਜਾਣ ਦੇਣੀ ਚਾਹੀਦੀ । ਸੱਦ ਤਿੰਨਾਂ ਨੂੰ, ਮੁਕੱਦਮੇ ਦਾ ਫ਼ੈਸਲਾ ਸੁਣਾਵਾਂ ।

(ਮੁਨਸ਼ੀ ਤਿੰਨਾਂ ਨੂੰ ਆਵਾਜ਼ਾਂ ਮਾਰਦਾ ਹੈ । ਤਿੰਨੇ ਅੰਦਰ ਆਉਂਦੇ ਹਨ ।)

ਜੱਜ— ਕਰਤਾਰ ਤੂੰ ਦੋਸ਼ੀ ਏਂ । ਤੂੰ ਘੋੜੇ ਦੀ ਪੂਛ ਜਾਣ ਕੇ ਤੋੜੀ ਏ । ਵਿਉਪਾਰੀ ਦਾ ਪਿਤਾ ਤੂੰ ਜਾਣ ਕੇ ਮਾਰਿਆ ਏ । ਤੈਨੂੰ ਸਖ਼ਤ ਸਜ਼ਾ ਮਿਲੇਗੀ ।

ਕਰਤਾਰ—(ਪੋਟਲੀ ਨੂੰ ਹਿਲਾਉਂਦਾ ਹੋਇਆ) ਸਰਕਾਰ ਤਰਸ ਕਰੋ ।

ਜੱਜ— ਤੂੰ ਦੋਸ਼ੀ ਏਂ । ਦੋਸ਼ੀ ਤੇ ਤਰਸ ਨਹੀਂ ਹੋ ਸਕਦਾ । ਫ਼ੈਸਲਾ ਸੁਣ, ਜਦ ਤੀਕ ਅਮਰ ਦੇ ਘੋੜੇ ਦੀ ਪੂਛ ਨਾ ਮੁੜ ਕੇ ਆਵੇ ਉਦੋਂ ਤੀਕ ਤੈਨੂੰ ਇਸ ਦਾ ਘੋੜਾ ਆਪਣੇ ਕੋਲ ਰੱਖਣਾ ਪਵੇਗਾ ।

ਵਿਉਪਾਰੀ—ਜੀ ਮੇਰਾ ਫ਼ੈਸਲਾ ।

ਜੱਜ— ਸੁਣਾ ਰਿਹਾ ਹਾਂ । ਕਰਤਾਰ ਨੂੰ ਉਂਝ ਹੀ ਮਾਰਿਆ ਜਾਵੇਗਾ ਜਿਵੇਂ ਇਸ ਨੇ ਤੇਰੇ ਪਿਤਾ ਨੂੰ ਮਾਰਿਆ ਏ । ਕਰਤਾਰ, ਤੂੰ ਵਿਉਪਾਰੀ ਦੇ ਪਿਤਾ ਦਾ ਕਾਤਲ ਏਂ । ਤੂੰ ਪੁੱਲ ਹੇਠਾਂ ਉੱਥੇ ਖੜਾ ਹੋਵੇਂਗਾ ਜਿੱਥੇ ਇਸ ਦਾ ਪਿਤਾ ਮਰਿਆ ਹੈ । ਇਹ ਪੁੱਲ ਉੱਤੋਂ ਤੇਰੇ ਉੱਤੇ ਛਾਲ ਮਾਰ ਕੇ ਤੈਨੂੰ ਮਾਰੇਗਾ ਜਿਵੇਂ ਤੂੰ ਇਸ ਦੇ ਪਿਤਾ ਉੱਤੇ ਛਾਲ ਮਾਰ ਕੇ ਉਸ ਨੂੰ ਮਾਰਿਆ । ਹੁਣ ਤੁਸੀਂ ਜਾਓ ।

ਅਮਰ— ਜੀ ਮੈਂ ਤਾਂ ਲੁੱਟਿਆ ਜਾਵਾਂਗਾ । ਮੈਨੂੰ ਉਂਝ ਹੀ ਬਿਨਾਂ ਪੂਛ ਦੇ ਘੋੜਾ ਮੇਰੇ ਕੋਲ ਰਹਿਣ ਦਿਓ ।

ਜੱਜ— ਹੁਣ ਘੋੜਾ ਕਰਤਾਰ ਦਾ ਹੈ, ਉਸ ਤੋਂ ਪੂਛ ਲੈ ।

ਕਰਤਾਰ—ਜੱਜ ਸਾਹਿਬ ਦੇ ਫ਼ੈਸਲੇ ਅਨੁਸਾਰ ਇਹ ਘੋੜਾ ਉਦੋਂ ਤੀਕ ਮੇਰੇ ਕੋਲ ਰਹੇਗਾ ਜਦ ਤੀਕ ਉਸ ਦੀ ਪੂਛ ਨਹੀਂ ਆਉਂਦੀ ।

ਅਮਰ— ਨਾ ਭਰਾਵਾ ਇਉਂ ਨਾ ਕਰ । ਆਹ ਲੈ ਪੰਜਾਹ ਰੁਪਏ ਅਤੇ ਮੇਰਾ ਘੋੜਾ ਮੈਨੂੰ ਦੇ ਦੇ । ਆਪੇ ਪੂਛ ਆਉਂਦੀ ਰਹੇਗੀ । (ਅਮਰ ਪੰਜਾਹ ਰੁਪਏ ਦਿੰਦਾ ਹੈ)

ਕਰਤਾਰ— ਚੰਗਾ ਬਈ ਇਉਂ ਹੀ ਸਹੀ । ਬਾਹਰੋਂ ਘੋੜਾ ਖੋਲ੍ਹ ਲੈ (ਰੁਪਏ ਲੈਂਦਾ ਹੈ) ।

ਵਿਉਪਾਰੀ—ਕਰਤਾਰ, ਮੈਂ ਵੀ ਤੈਨੂੰ ਖਿਮਾਂ ਕੀਤਾ । ਤੈਨੂੰ ਮਾਰਨ ਨਾਲ ਹੁਣ ਕਿਹੜਾ ਮੇਰਾ ਪਿਤਾ ਮੁੜ ਜੀਉਂਦਾ ਹੋ ਜਾਣਾ ਹੈ ।

ਕਰਤਾਰ— ਨਾ ਜੀ, ਮੈਂ ਪੁੱਲ ਦੇ ਹੇਠਾਂ ਬੈਠਦਾ ਹਾਂ । ਤੂੰ ਪੁੱਲ ਉਪਰੋਂ ਮੇਰੇ ਉੱਤੇ ਛਾਲ ਮਾਰ ਕੇ ਮੈਨੂੰ ਮਾਰ ਸੁੱਟ ਅਤੇ ਆਪਣੇ ਪਿਤਾ ਦਾ ਬਦਲਾ ਲੈ ਲੈ ।

ਵਿਉਪਾਰੀ—ਨਾ ਮੈਂ ਤੈਨੂੰ ਮਾਰਨਾ ਚਾਹੁੰਦਾ ਹਾਂ ਅਤੇ ਨਾ ਮੈਂ ਆਪਣੇ ਸੱਟ ਲੁਆਉਣੀ ਚਾਹੁੰਦਾ ਹਾਂ । ਆ ਆਪਾਂ ਸੁਲਾਹ ਕਰ ਲਈਏ ।

ਕਰਤਾਰ— ਮੈਂ ਤੇਰੇ ਪਿਤਾ ਦਾ ਕਾਤਲ ਹਾਂ । ਤੂੰ ਮੈਨੂੰ ਇੱਥੇ ਜੱਜ ਅੱਗੇ ਲਿਆਇਆ ਹੈਂ । ਸੋ ਜੱਜ ਦਾ ਫ਼ੈਸਲਾ ਮੰਨ ।

ਵਿਉਪਾਰੀ—(ਤਰਲੇ ਨਾਲ) ਮਿੰਨਤ ਨਾਲ ਮੰਨ ਲੈ । ਆਹ ਲੈ ਸੌ ਰੁਪਿਆ ।

ਕਰਤਾਰ— ਜੀ ਤਾਂ ਨਹੀਂ ਕਰਦਾ ਸੁਲਾਹ ਕਰਨ ਨੂੰ, ਤੁਸੀਂ ਮੈਨੂੰ ਖ਼ਰਾਬ ਕੀਤਾ ਏ, ਪਰ ਹੁਣ ਤੇਰਾ ਤਰਲਾ ਮੰਨ ਲੈਂਦਾ ਹਾਂ (ਸੌ ਰੁਪਿਆ ਲੈ ਲੈਂਦਾ ਹੈ) ।

ਤਿੰਨੇ ਕਚਹਿਰੀ ਤੋਂ ਬਾਹਰ ਚਲੇ ਜਾਂਦੇ ਹਨ)

ਜੱਜ— (ਮੁਨਸ਼ੀ ਨੂੰ) ਉਹ ਪੋਟਲੀ ਵਾਲਾ ਤਾਂ ਚਲਾ ਗਿਆ । ਉਠ ਅਵਾਜ਼ ਮਾਰ ।

ਮੁਨਸ਼ੀ— (ਅਵਾਜ਼ ਮਾਰਦਾ ਹੈ) ਕਰਤਾਰ, ਜੱਜ ਸਾਹਿਬ ਬੁਲਾਉਂਦੇ ਨੇ । (ਕਰਤਾਰ ਆਉਂਦਾ ਹੈ)

ਕਰਤਾਰ— ਦੱਸੋ ਹਜ਼ੂਰ ।

ਜੱਜ— ਸਾਡੀ ਚੀਜ਼ ।

ਕਰਤਾਰ— ਲਓ ਸਰਕਾਰ । (ਉਸ ਨੇ ਬੰਨ੍ਹਿਆ ਹੋਇਆ ਪੱਥਰ ਕੱਢ ਕੇ ਅੱਗੇ ਰੱਖ ਦਿੱਤਾ ।)

ਜੱਜ— ਉਏ ਇਹ ਕੀ !

ਕਰਤਾਰ— ਜਦ ਮੈਂ ਆਪ ਨੂੰ ਪੋਟਲੀ ਵਿਖਾ ਕੇ ਕਿਹਾ ਸੀ. 'ਕਰ ਇਨਸਾਫ਼ ਵੇਖ ਮੈਂ ਤੇਰੇ ਲਈ ਕੀ ਲਿਆਇਆ ਹਾਂ' ਤਾਂ ਮੇਰਾ ਇਹ ਭਾਵ ਸੀ ਕਿ ਜੇ ਤੁਸੀਂ ਮੇਰੇ ਉਲਟ ਫ਼ੈਸਲਾ ਕੀਤਾ. ਤਾਂ ਇਸ ਪੱਥਰ ਨਾਲ ਮਾਰ ਸੁੱਟਾਂਗਾ । ਤੁਸੀਂ ਫ਼ੈਸਲਾ ਠੀਕ ਕੀਤਾ । ਸ਼ੁਕਰੀਆ. ਹੁਣ ਇਸ ਦੀ ਕੋਈ ਲੋੜ ਨਹੀਂ । (ਪੱਥਰ ਉੱਥੇ ਸੁੱਟ ਕੇ ਚਲਾ ਜਾਂਦਾ ਹੈ)

ਜੱਜ— ਮੁਨਸ਼ੀ ਜੀ ਚੰਗਾ ਹੀ ਹੋਇਆ ਮੈਂ ਫ਼ੈਸਲਾ ਇਸ ਦੇ ਵਿਰੁੱਧ ਨਹੀਂ ਕੀਤਾ. ਨਹੀਂ ਤਾਂ ਇਸ ਨੇ ਹੁਣੇ ਹੀ ਮੈਨੂੰ ਮਾਰ ਸੁੱਟਣਾ ਸੀ ।

(ਐਨ ਉਸੇ ਵੇਲੇ ਇੱਕ ਚਪੜਾਸੀ ਅੰਦਰ ਆਉਂਦਾ ਹੈ ਤੇ ਇੱਕ ਲਫਾਫਾ ਜੱਜ ਨੂੰ ਦਿੰਦਾ ਹੈ ।)

ਜੱਜ— (ਲਫਾਫਾ ਖੋਲ੍ਹ ਕੇ) ਹੈਂ ! ਵੱਡੇ ਜੱਜ ਦਾ (ਪੜ੍ਹਦਾ ਹੈ) । ਮੈਂ ਬਾਹਰ ਖੜਾ ਤੇਰੇ ਫ਼ੈਸਲਾ ਸੁਣਦਾ ਰਿਹਾ । ਤੂੰ ਪੋਟਲੀ ਵਿੱਚ ਬੱਧੇ ਪੱਥਰ ਨੂੰ ਸੋਨਾ ਸਮਝ ਕੇ ਪਹਿਲਾਂ ਫ਼ੈਸਲਾ ਗ਼ਲਤ ਕੀਤਾ । ਪੱਥਰ ਦਾ ਪਤਾ ਲੱਗਣ ਤੇ ਤੂੰ ਡਰ ਕੇ ਆਪਣੇ ਗ਼ਲਤ ਫ਼ੈਸਲੇ ਨੂੰ ਠੀਕ ਕਿਹਾ । ਤੂੰ ਵੱਢੀਖ਼ੋਰ ਵੀ ਏਂ ਤੇ ਕਾਇਰ ਵੀ । ਤੂੰ ਇਨਸਾਫ਼ ਕਰਨ ਦੇ ਯੋਗ ਨਹੀਂ । ਤੈਨੂੰ ਨੌਕਰੀ ਤੋਂ ਕੱਢਿਆ ਜਾਂਦਾ ਹੈ ।
(ਜੱਜ ਧੜੰਮ ਕਰਦਾ ਡਿਗਦਾ ਹੈ ।)

## ਅਭਿਆਸ

1. **ਲਿਖੋ—** ਤੂੰ ਪੋਟਲੀ ਵਿੱਚ ਬੱਧੇ ਪੱਥਰ ਨੂੰ ਸੋਨਾ ਸਮਝ ਕੇ ਪਹਿਲਾਂ ਫ਼ੈਸਲਾ ਗ਼ਲਤ ਕੀਤਾ । ਪੱਥਰ ਦਾ ਪਤਾ ਲੱਗਣ ਤੇ ਡਰ ਕੇ ਆਪਣੇ ਗ਼ਲਤ ਫ਼ੈਸਲੇ ਨੂੰ ਠੀਕ ਕਿਹਾ ਹੈ । ਤੂੰ ਵੱਡੀਖ਼ੋਰ ਵੀ ਏਂ ਤੇ ਕਾਇਰ ਵੀ ।

2. ਦੱਸੋ—(1) ਕਰਤਾਰ ਨੇ ਅਮਰ ਤੋਂ ਕੀ ਮੰਗਿਆ ?

(2) ਘੋੜੇ ਦੀ ਪੂਛ ਕਿਵੇਂ ਟੁੱਟ ਗਈ ?

(3) ਕਰਤਾਰ ਜੱਜ ਨੂੰ ਕੀ ਵਿਖਾਉਂਦਾ ਹੈ ਤੇ ਕੀ ਕਹਿੰਦਾ ਹੈ ?

(4) ਵਿਉਪਾਰੀ ਦਾ ਪਿਤਾ ਕਿਵੇਂ ਮਰ ਗਿਆ ਸੀ ?

(5) ਜੱਜ ਤੇ ਮੁਨਸ਼ੀ ਪੋਟਲੀ ਵਿੱਚ ਕੀ ਚੀਜ਼ ਸਮਝਦੇ ਹਨ ?

(6) ਜੱਜ ਨੇ ਅਮਰ ਦੇ ਘੋੜੇ ਦਾ ਕੀ ਫ਼ੈਸਲਾ ਕੀਤਾ ?

(7) ਜੱਜ ਨੇ ਵਿਉਪਾਰੀ ਦੇ ਪਿਤਾ ਦੀ ਮੌਤ ਦਾ ਕਰਤਾਰ ਨੂੰ ਕੀ ਦੰਡ ਦਿੱਤਾ ?

(8) ਕਰਤਾਰ ਨੂੰ ਸੁਲਾਹ ਕਰਨ ਲਈ ਅਮਰ ਨੇ ਕੀ ਦਿੱਤਾ ?

(9) ਵਿਉਪਾਰੀ ਨੇ ਸੁਲਾਹ ਕਰਨ ਲਈ ਕਰਤਾਰ ਨੂੰ ਕੀ ਦਿੱਤਾ ?

(10) ਪੋਟਲੀ ਵਿੱਚੋਂ ਕੀ ਨਿਕਲਿਆ ?

(11) ਪੱਥਰ ਵੇਖ ਕੇ ਜੱਜ ਨੇ ਆਪਣੇ ਆਪ ਨੂੰ ਕੀ ਕਿਹਾ ?

(12) ਵੱਡੇ ਜੱਜ ਨੇ ਕੀ ਫ਼ੈਸਲਾ ਕੀਤਾ ਤੇ ਚਿੱਠੀ ਵਿੱਚ ਕੀ ਲਿਖਿਆ ?

3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**

ਕੋਈ, ਘੋੜਾ, ਰੁੱਖਾਂ, ਬਦਲੇ ।

(1) ਇਸ ਤੋਂ ਮੈਂ ............ ਮੰਗਿਆ ਸੀ ।

(2) ਰੋੜਾ ........... ਵਿੱਚ ਫਸ ਗਿਆ ।

(3) ਇਸ ਘੋੜੇ ਦੇ .............. ਨਵਾਂ ਘੋੜਾ ਮਿਲਨਾ ਚਾਹੀਦਾ ਹੈ ।

(4) ਇਸ ਨੂੰ .............. ਸੱਟ ਨਹੀਂ ਲੱਗੀ ।

4. ਵਾਕ ਪੂਰੇ ਕਰੋ—(1) ਮੈਂ ਇਸ ਨੂੰ ਚੁੱਕਣ ਲੱਗਾ ਤੇ ........... ।

(2) ਜਨਾਬ ਸੋਨੇ ਦੀ ਡਲੀ .............. ।

(3) ਜਦ ਤੀਕ ਅਮਰ ਦੇ ਘੋੜੇ ਦੀ ਪੂਛ ਨਾ ਮੁੜ ਕੇ ਆਵੇ ਉਦੋਂ .......... ।

(4) ਇਹ ਪੁੱਲ ਉੱਤੋਂ ਤੇਰੇ ਉੱਤੇ ਛਾਲ ਮਾਰ ਕੇ ................ ।

(5) ਕਰ ਇਨਸਾਫ਼ ਤੇ ਵੇਖ ਮੈਂ ਤੇਰੇ ਲਈ .................... ।

5. ਕਰੋ—ਇਸ ਨਾਟਕ ਨੂੰ ਖੇਡੋ ।



## ਪਾਠ ਇੱਕਤੀਵਾਂ

# ਦੀਪ ਜਗਾਈਏ



ਆਓ ! ਆਪਾਂ ਦੀਪ ਜਗਾਈਏ ।
ਹਨ੍ਹੇਰਾ ਸਾਰਾ ਦੂਰ ਭਜਾਈਏ ।
ਦੀਪ ਦੇ ਵਿੱਚ ਤੇਲ ਪਾ ਕੇ,
ਸੋਹਣੀ ਇੱਕ ਬੱਤੀ ਬਣਾ ਕੇ,
ਬੱਤੀ ਤੇਲ ਵਿੱਚ ਟਿਕਾ ਕੇ,
ਬੱਤੀ ਨੂੰ ਫਿਰ ਅੱਗ ਛੁਹਾਈਏ,
ਚਾਨਣ ਨਾਲ ਹਨ੍ਹੇਰ ਹਟਾਈਏ ।
ਆਓ ! ਆਪਾਂ ਦੀਪ ਜਗਾਈਏ ।

ਚਾਨਣ ਸਾਡਾ ਡਰ ਹਟਾਵੇ.
ਚਾਨਣ ਸਾਡਾ ਦਿਲ ਪ੍ਰਚਾਵੇ.
ਚਾਨਣ ਸਾਡਾ ਘਰ ਰੁਸ਼ਨਾਵੇ.
ਆਓ ! ਇਸ ਤੋਂ ਜਿੰਦ ਘੁਮਾਈਏ ।

ਆਓ ! ਆਪਾਂ ਦੀਪ ਜਗਾਈਏ ।
ਹਨ੍ਹੇਰਾ ਸਾਰਾ ਦੂਰ ਕਰਾਈਏ ।



ਸਭ ਸਿਆਣੇ ਇਹੋ ਜਾਨਣ.
ਵਿੱਦਿਆ ਹੈ ਅਸਲੀ ਚਾਨਣ.
ਵਿੱਦਿਆ ਵਾਲੇ ਖ਼ੁਸ਼ੀਆਂ ਮਾਨਣ.
ਆਓ ! ਇਸ ਨੂੰ ਸੀਸ ਨਿਵਾਈਏ ।
ਹਨ੍ਹੇਰਾ ਸਾਰਾ ਦੂਰ ਕਰਾਈਏ ।
ਆਓ ! ਆਪਾਂ ਦੀਪ ਜਗਾਈਏ ।

ਦੀਪ ਸਾਡਾ ਘਰ ਰੁਸ਼ਨਾਏ,
ਵਿੱਦਿਆ ਸਾਡਾ ਮਨ ਰੁਸ਼ਨਾਏ,
ਵਿੱਦਿਆ ਸਾਨੂੰ ਮਾਨ ਦੁਆਏ ।
ਪੜ੍ਹ ਕੇ ਵਿੱਦਿਆ ਸੇਵ ਕਮਾਈਏ,
ਆਓ ! ਆਪਾਂ ਦੀਪ ਜਗਾਈਏ ।

ਆਪਣਾ ਸਭ ਅਗਿਆਨ ਮਿਟਾਈਏ.
ਕਰ ਚਾਨਣ ਘਰ ਰੁਸ਼ਨਾਈਏ ।

ਪੜ੍ਹ ਵਿੱਦਿਆ ਮਨ ਰੁਸ਼ਨਾਈਏ.
ਆਓ ! ਆਪਾਂ ਦੀਪ ਜਗਾਈਏ ।

## ਅਭਿਆਸ

1. **ਲਿਖੋ**—ਵਿੱਦਿਆ ਹੈ ਅਸਲੀ ਚਾਨਣ
   ਵਿੱਦਿਆ ਸਾਨੂੰ ਮਾਨ ਦੁਆਏ
   ਪੜ੍ਹ ਕੇ ਵਿੱਦਿਆ ਸੇਵ ਕਮਾਈਏ ।
2. **ਦੱਸੋ**—(1) ਦੀਪ ਵਿੱਚ ਕੀ ਪਾਈਦਾ ਹੈ ?
   (2) ਬੱਤੀ ਕਿੱਥੇ ਟਿਕਾਈਦੀ ਹੈ ?
   (3) ਬੱਤੀ ਨੂੰ ਕੀ ਛੁਹਾਈਦਾ ਹੈ ?
   (4) ਚਾਨਣ ਕੀ ਕਰਦਾ ਹੈ ?
   (5) ਅਸਲੀ ਚਾਨਣ ਕਿਹੜਾ ਹੈ ?
   (6) ਵਿੱਦਿਆ ਕੀ ਕਰਦੀ ਹੈ ?
   (7) ਸਾਡਾ ਘਰ ਕੌਣ ਰੁਸ਼ਨਾਉਂਦਾ ਹੈ ?
   (8) ਸਾਡਾ ਮਨ ਕੌਣ ਰੁਸ਼ਨਾਉਂਦਾ ਹੈ ?
3. **ਖ਼ਾਲੀ ਥਾਂ ਭਰੋ**—(1) ਚਾਨਣ ਸਾਡਾ ਘਰ .......... ।
   (2) ਦੀਪ ਸਾਡਾ ਘਰ ............. ।
   (3) ਵਿੱਦਿਆ ਸਾਨੂੰ ਮਾਨ ................ ।
   (4) ਹਨ੍ਹੇਰਾ ਸਾਰਾ ਦੂਰ .............. ।
4. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅੱਗੇ ਉਲਟ ਭਾਵਾਂ ਵਾਲੇ ਹੋਰ ਸ਼ਬਦ ਲਿਖੋ :-**

   ਹਨ੍ਹੇਰਾ — ਚਾਨਣ
   ਕਾਲਾ — ............................
   ਭੈੜਾ — ............................
   ਕੌੜਾ — ............................
5. **ਕਰੋ**—ਸਾਰੀ ਕਵਿਤਾ ਨੂੰ ਜ਼ਬਾਨੀ ਯਾਦ ਕਰੋ ਤੇ ਰਲ ਕੇ ਟੋਲੀ ਗੀਤ ਵਾਂਗ ਗਾਓ ।



# ਅਰਥਾਵਲੀ

### 1. ਨਵੀਂ ਬਹਾਰ

ਫਿਰੀਆਂ—ਬਦਲ ਗਈਆਂ
ਸਿਰੀਆਂ—ਸਿਰ
ਭੌਰਿਆਂ—ਫੁੱਲਾਂ ਦੇ ਪ੍ਰੇਮੀ ਕੀੜੇ
ਗੁੰਜਾਰ—ਖ਼ੁਸ਼ੀ ਦੀ ਅਵਾਜ਼
ਨਿਖਾਰ—ਚਮਕ-ਦਮਕ
ਨਰਗਸ—ਫੁੱਲ ਦਾ ਨਾਂ
ਅਕੜਾਈ—ਅੰਗ ਪਸਰਾਨੇ
ਅਪਾਰ—ਬਹੁਤ ਜ਼ਿਆਦਾ
ਡੇਲੀਏ—ਫੁੱਲ ਦਾ ਨਾਂ
ਗੁਲਾਚੀਨ—ਫੁੱਲ ਦਾ ਨਾਂ
ਮਹਿਕਾਇਆ—ਖ਼ੁਸ਼ਬੋ ਖਿਲਾਰੀ
ਖਿਲਾਰ—ਸੁੱਟੀਏ

### 2. ਮੈਂ ਬਿਜਲੀ ਦਾ ਲਾਟੂ

ਆਕਾਰ—ਸ਼ਕਲਾਂ
ਟੰਗਸਨ—ਇੱਕ ਕਿਸਮ ਦੀ ਧਾਤ
ਅਧਿਆਪਕ—ਪੜ੍ਹਾਉਣ ਵਾਲਾ
ਸਿੱਖਿਆ—ਪੜ੍ਹਾਈ, ਵਿੱਦਿਆ
ਅਮਲ—ਕੰਮ ਨੂੰ ਕਰਨਾ

### 3. ਹਵਾਈ ਗੋਲੇ

ਹਵਾਈ ਗੋਲੇ—ਉੱਡਣ ਵਾਲੇ ਗੁਬਾਰੇ
ਝਾਕਦੇ—ਦੇਖਦੇ
ਥੱਲੇ—ਹੇਠਾਂ

### 4. ਸੰਗੀਤ ਦੀ ਕਰਾਮਾਤ

ਭਾਂਤ—ਤਰ੍ਹਾਂ
ਧੁਨੀਆਂ—ਅਵਾਜ਼ਾਂ
ਮੋਹਿਤ—ਖਿੱਚੇ ਜਾਣਾ, ਪਸੰਦ ਕਰਨਾ
ਟਿਕਾਣੇ—ਥਾਂ
ਪਥਰਾ—ਪੱਥਰ ਵਾਂਗ

### 5. ਕੌਣ ਹੋਸ਼ਿਆਰ ?

ਅੱਡਾ—ਥਾਂ
ਢੰਗਾਂ—ਤਰੀਕਿਆਂ
ਸੁਲਹ—ਖਾਣ ਲਈ ਕਹਿਣਾ
ਜੁਗਤੀ—ਤਰੀਕਾ
ਵਰਜਿਆ—ਹਟਾਇਆ
ਚਲਾਕੀ—ਹੁਸ਼ਿਆਰੀ

### 6. ਔਹ ਆ ਗਿਆ

ਪੈਂਡੇ—ਫਾਸਲੇ
ਭੌਂ-ਭੌਂ—ਮੁੜ-ਮੁੜ
ਬਰਸਾ—ਵਰਖਾ ਕਰਨਾ

### 7. ਬਸੰਤ ਪੰਚਮੀ

ਮਾਘ—ਦੇਸੀ ਮਹੀਨੇ ਦਾ ਨਾਂ
ਪੱਤਝੜ—ਉਹ ਰੁੱਤ ਜਦ ਪੱਤੇ ਝੜਦੇ ਹਨ
ਸਰਦੀ—ਠੰਡ
ਬਨਸਪਤ—ਦਰੱਖ਼ਤ, ਪੌਦੇ ਆਦਿ
ਨਿਰਮਲ—ਸਾਫ਼ ਸੁਥਰਾ
ਗੁਣਕਾਰੀ—ਲਾਹੇਵੰਦ
ਦ੍ਰਿਸ਼ਟੀ—ਨਜ਼ਰ
ਸ਼ੁਭ—ਚੰਗਾ
ਭਾਂਤ—ਵੰਨਗੀ

### 8. ਸੁਨਹਿਰੀ ਮੱਛੀ

ਚੋਂਦਾ—ਵੱਗਦਾ
ਮੋਰੀਆਂ—ਛੇਦ
ਉਂਝ—ਉਸੇ ਤਰ੍ਹਾਂ
ਕੜਕੀ—ਗੁੱਸੇ ਭਰੀ ਆਵਾਜ਼

ਬੁੱਧੂ—ਮੂਰਖ

ਭਾੜ—ਵੱਧ ਘੱਟ ਕਹਿਣਾ

ਲੋਪ—ਗੁੰਮ

### 9. ਫੁੱਲਾਂ ਦਾ ਗੁਲਦੱਸਤਾ

ਪੋਰਚ—ਖੁੱਲ੍ਹੀ ਥਾਂ. ਬਰਾਂਡਾ

ਗੁਲਦੱਸਤਾ—ਫੁੱਲਾਂ ਤੇ ਪੱਤਿਆਂ ਨੂੰ ਸਜਾਉਣਾ

ਜੁਗਤੀ—ਤਰੀਕਾ

ਮਹਿਕ—ਖ਼ੁਸ਼ਬੋ

### 10. ਭਾਈ ਵੀਰ ਸਿੰਘ

ਕਵੀ—ਕਵਿਤਾ ਲਿਖਣ ਵਾਲਾ

ਨਾਵਲਕਾਰ—ਨਾਵਲ ਲਿਖਣ ਵਾਲਾ

ਨਿੱਤ—ਰੋਜ਼

ਨੇਮ—ਵਕਤ ਸਿਰ

ਅਰੰਭਕ—ਮੁੱਢਲੀ

ਮਘਨ—ਮਸਤ

ਸੁਤੰਤਰ—ਆਜ਼ਾਦ

### 11. ਆ ਬੱਦਲੀਏ ਵਸ ਕੇ ਜਾ

ਤਿਹਾਈ—ਪਾਣੀ ਮੰਗਦੀ

ਛਹਿਬਰ—ਵੱਸਣਾ

ਭੰਡਾਰੇ—ਅੰਨ ਰੱਖਣ ਵਾਲਾ

ਕਮਾ—ਕਰ

ਕਾਣੀ ਵੰਡ—ਕਿਸੇ ਨੂੰ ਘੱਟ ਕਿਸੇ ਨੂੰ ਵੱਧ

ਪੁਗਾ—ਪੂਰੀ ਕਰ

ਲੁਕਾਈ—ਸਭ ਲੋਕ

### 12. ਕੌਣ ਮਹਾਨ ਸੀ ?

ਜਿੱਤਣਾ—ਰਾਜ ਕਰਨਾ

ਭੇਸ ਬਦਲਨਾ—ਸ਼ਕਲ ਬਦਲਨੀ

ਲੁਕਾਈ—ਛੁਪਾਉਣਾ

ਨੇਜ਼ਾ—ਲੜਾਈ ਦਾ ਹਥਿਆਰ

ਅਭਿਮਾਨ—ਗੌਰਵ

ਸਤਿਕਾਰ—ਇੱਜ਼ਤ

ਲਲਕਾਰ—ਲੜਨ ਲਈ ਕਹਿਣਾ

ਹੰਭ—ਥੱਕ

ਮਹਾਨ—ਉੱਤਮ

### 13. ਅੰਮ੍ਰਿਤਸਰ

ਮਾਡਲ—ਨਮੂਨਾ

ਸੰਗਤ—ਨਾਲ ਰਹਿਣਾ

ਸੁਭਾਗ—ਅਵਸਰ

ਸਿਦਕ—ਭਰੋਸਾ

ਭਾਂਤ—ਕਿਸਮਾਂ

ਸਰੋਵਰ—ਪਾਣੀ ਇਕੱਠਾ ਕਰਨ ਦੀ ਥਾਂ

ਪਰਮਪਰਾ—ਰੀਤੀ

ਪੰਗਤ—ਇਕੱਠੇ ਬੈਠਣਾ

ਲੀਹ—ਸ਼ੁਰੂ ਕਰਨਾ

ਭਾਗ—ਕਿਸਮਤ

ਰੰਗਤ—ਰੰਗ ਚੜ੍ਹਨਾ

### 14. ਜ਼ਾਤ ਨਹੀਂ ਕਰਮ

ਖਿਝੇ—ਔਖੇ ਹੋਏ

ਬੁੱਧੂ—ਮੂਰਖ

ਖ਼ਜ਼ਾਨਚੀ—ਧਨ ਦਾ ਹਿਸਾਬ ਰੱਖਣ ਵਾਲਾ

ਉਪਕਾਰੀ—ਉਪਕਾਰ ਕਰਨ ਵਾਲਾ

ਲੇਹਲੜੀਆਂ—ਹਾਲ-ਦੁਹਾਈ

ਤਰਲੇ—ਮਿੰਨਤਾਂ

ਅਟੁੱਟ—ਨਾ ਟੁੱਟਣ ਵਾਲਾ

ਤਪਾਈ—ਛੋਟੀ ਟੇਬਲ

ਮਹਾਨ—ਵੱਡਾ

### 15. ਚਿੱਠੀ ਦੀ ਕਥਾ

ਕਥਾ—ਕਹਾਣੀ

ਡਾਕੀਆ—ਚਿੱਠੀਆਂ ਵੰਡਣ ਵਾਲਾ

ਲੈਟਰ ਬੌਕਸ—ਚਿੱਠੀਆਂ ਇੱਕਠੀਆਂ ਕਰਨ ਵਾਲਾ ਬਕਸਾ

ਥੈਲੇ—ਕੱਪੜੇ ਦੇ ਬਣੇ ਹੋਏ

### 16. ਹੁੱਲੇ ਵਈ ਹੁੱਲੇ

ਬਲਿਹਾਰੀ—ਸਦਕੇ ਜਾਣਾ

ਬਹਾਰਾਂ—ਖ਼ੁਸ਼ੀਆਂ

ਗੁਲਜ਼ਾਰਾਂ—ਬਾਗ਼-ਬਗੀਚੇ

ਬੁੱਲ੍ਹੇ—ਹਵਾ ਦੇ ਝੋਂਕੇ

ਭ੍ਰਾਤਾ—ਭਰਾ

ਡਟ ਕੇ—ਜ਼ੋਰ ਨਾਲ

ਪਿਅ ਰੀ—ਮੌਤ ਤੋਂ ਡਰਨਾ ਨਹੀਂ

ਅਨ੍ਹੇਰੀ—ਅੱਕੜ

ਝੁੱਲ—ਆਵੇ

### 17. ਰਾਮ ਸਿੰਘ

ਜਮਪਲ—ਬੱਚੇ ਤੋਂ ਜਵਾਨ ਹੋਇਆ

ਅਨਪੜ੍ਹ—ਪੜ੍ਹਨਾ ਲਿਖਨਾ ਨਾ ਜਾਨਣਾ

ਤੀਖਣ—ਤੇਜ਼

ਉਤਸ਼ਾਹ—ਹੱਲਾਸ਼ੇਰੀ

ਸਤਿਕਾਰ—ਆਦਰ

ਨਿੱਤ—ਰੋਜ਼ਾਨਾ

ਪ੍ਰੇਰਦਾ—ਹੱਲਾਸ਼ੇਰੀ

ਪ੍ਰਸਿੱਧੀ—ਸ਼ੋਭਾ

ਅੱਪੜ—ਪੁੱਜ

### 18. ਕਰਨੀ ਦਾ ਫਲ਼

ਸਤਿਕਾਰ—ਆਦਰ

ਘਿਰਣਾ—ਨਫ਼ਰਤ

### 19. ਆਪਣੀਆਂ ਅੱਖਾਂ ਨੂੰ ਵੀ ਧੋਖਾ ਨਾ ਦਿਓ

ਰੀਟਾਇਰ—ਖ਼ਾਸ ਉਮਰ ਪਿੱਛੋਂ ਕੰਮ ਕਰਨਾ ਛੱਡਣਾ

ਬਿਰਧ—ਬੁੱਢਾ

ਭੇਟਾ—ਆਦਰ ਵਜੋਂ ਕੁਝ ਦੇਣਾ

ਜ਼ਿੰਮਾ—ਜ਼ੁੰਮੇਂਵਾਰੀ

ਨੀਵਾਂ—ਘਟੀਆ

ਵੱਢੀ—ਰਿਸ਼ਵਤ

ਸਤਿਕਾਰ—ਆਦਰ

### 20. ਅਨੋਖੀ ਗੱਲਬਾਤ

ਮਹਿਕ—ਖੁਸ਼ਬੋ

ਝੜਨਾ—ਪੱਤੀ-ਪੱਤੀ ਹੋ ਜਾਣਾ

### 21. ਪਿਆਰੀ ਸੜਕ

ਆਪਾ—ਆਪਣਾ ਆਪ

ਰੁਲਣਗੇ—ਖਰਾਬ ਹੋਣਗੇ

### 22. ਪੁਸਤਕਾਲਾ

ਪੁਸਤਕਾਲਾ—ਕਿਤਾਬਾਂ ਦਾ ਘਰ

ਭਾਂਤ—ਕਿਸਮਾਂ

ਮਹਿੰਗੀਆ—ਬਹੁਤ ਜ਼ਿਆਦਾ ਮੁੱਲ ਦੀਆਂ

ਇੰਚਾਰਜ—ਜ਼ੁੰਮੇਂਵਾਰ ਆਦਮੀ

ਪੀਰੀਅਡ—ਵਕਤ, ਸਮਾਂ

### 23. ਕਰਾਮਾਤ

ਬੀਰਤਾ—ਆਨ

ਕਰਾਮਾਤ—ਅਨਹੋਣੀ ਗੱਲ

ਸੂਰਬੀਰ—ਤਾਕਤਵਾਰ

ਦੰਗ—ਅਚੰਭਤ

ਧਨੀ—ਨਿਸ਼ਾਨੇਬਾਜ਼

### 24. ਆਪਣਾ ਹੱਕ

ਸਮਾਗਮ—ਇਕੱਠ

ਪ੍ਰਤਵੰਤੇ—ਮੁੱਖੀ

ਡਾਇਸ—ਲੱਕੜੀ ਦੀ ਖ਼ਾਸ ਉੱਚੀ ਮੇਜ਼

ਆਦਰਸ਼—ਨਿਸ਼ਾਨਾ

### 25. ਮੁੱਲ ਪਾਉਣ ਦਿਓ

ਡੂੰਮ—ਬਹੁਤ ਡੂੰਘੀ ਥਾਂ

ਘੁੰਮਣ-ਘੇਰੀ—ਪਾਣੀ ਚੱਕਰ ਖਾ ਕੇ ਥੱਲੇ ਜਾਣਾ

## 26. ਸ਼ਾਬਾ ਵਈ ਸ਼ਾਬਾ

ਪੰਧ—ਨਿਸ਼ਾਨਾ. ਟਿਕਾਣਾ
ਡੇਰੇ—ਰੁਕ ਜਾਣਾ
ਮਹਿਕ—ਖ਼ੁਸ਼ਬੋ
ਸੇਵ—ਸੇਵਾ
ਝਾਲ—ਨਜ਼ਰ ਨ ਮਿਲਾ ਸਕਣਾ
ਸੋਧਾਂਗੇ—ਠੀਕ ਕਰਾਂਗੇ
ਕੁਵੱਲੇ—ਭੈੜੇ
ਠੱਲ—ਰੋਕਣਾ

## 27. ਅਧਿਆਪਕ ਦੀ ਅਸੀਸ

ਵਿਉਂਤ—ਤਰਕੀਬ. ਢੰਗ
ਹੁਸ਼ਿਆਰ—ਚਲਾਕ
ਪ੍ਰਭਾਵ—ਅਸਰ
ਖਿਮਾਂ—ਮੁਆਫ਼ੀ

## 28. ਇੱਕ ਬੱਚੀ ਦਾ ਤਿਆਗ

ਡੂੰਘਾ—ਬਹੁਤ ਜ਼ਿਆਦਾ
ਪ੍ਰਭਾਵ—ਅਸਰ
ਕੁਰਬਾਨੀ—ਦੂਸਰੇ ਲਈ ਕੰਮ ਕਰਨਾ
ਮਾਣ—ਚੰਗੇ ਕੰਮ ਦੀ ਪ੍ਰਸ਼ੰਸਾ

## 29. ਤਿੰਨ ਭੈਣਾਂ

ਸੰਗਤ—ਸਾਥ
ਮਹਿਕ—ਖ਼ੁਸ਼ਬੋ
ਭਾਗ—ਕਿਸਮਤ
ਰੰਗਤ—ਰੰਗ ਚੜ੍ਹਨਾ

## 30. ਅਨੋਖਾ ਮੁਕੱਦਮਾ

ਵਿਉਪਾਰੀ—ਵਪਾਰ ਕਰਨ ਵਾਲਾ
ਜੱਜ—ਝਗੜੇ ਦਾ ਫ਼ੈਸਲਾ ਕਰਨ ਵਾਲਾ ਆਦਮੀ
ਮੁਨਸ਼ੀ—ਕਾਗ਼ਜ਼-ਪੱਤਰ ਸਾਂਭ ਕੇ ਰੱਖਣ ਵਾਲਾ ਆਦਮੀ
ਸਪੁੱਤਰ—ਚੰਗਾ ਪੁੱਤਰ
ਪਰਨਾ—ਤੌਲੀਏ ਵਰਗਾ ਕੱਪੜਾ
ਪੋਟਲੀ—ਕੱਪੜੇ ਦੀ ਗੰਢ ਜਿਸ ਵਿੱਚ ਕੁਝ ਬੰਨ੍ਹਿਆ ਹੋਇਆ ਹੋਵੇ
ਰੁੱਖਾਂ—ਦਰਖ਼ੱਤਾਂ
ਇਨਸਾਫ਼—ਠੀਕ ਫ਼ੈਸਲਾ
ਕਾਤਲ—ਕਤਲ ਕਰਨ ਵਾਲਾ
ਤਿਲਕ—ਫ਼ਿਸਲ
ਕਾਇਰ—ਬੁਜ਼ਦਿਲ

## 31. ਦੀਪ ਜਗਾਈਏ

ਭਜਾਈਏ—ਦੁੜਾਈਏ
ਛੁਹਾਈਏ—ਹੱਥ ਲਾਈਏ
ਰੁਸ਼ਨਾਵੇ—ਸਭ ਪਾਸੇ ਚਾਨਣ ਕਰੇ
ਜਿੰਦ—ਜਾਨ
ਘੁਮਾਈਏ—ਆਪਾ ਕੁਰਬਾਨ ਕਰਨਾ
ਸੇਵ ਕਮਾਈਏ—ਸੇਵਾ ਕਰੀਏ
ਅਗਿਆਨ—ਅਨਪੜ੍ਹਤਾ

